੧ ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ ॥

## ਗੁਰਸਿੱਖੀ ਵਿਚ

# ਸਚਿਆਰ ਪਦ ਦੀ ਪ੍ਰਾਪਤੀ

ਅਰਥਾਤ

## ਸਿੱਖੀ ਕਿਸ ਨੂੰ ਆਖਦੇ ਹਨ ?

ਪ੍ਰਕਾਸ਼ਕ :-

ਚੀਫ਼ ਖ਼ਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ

ਗਿਣਤੀ ੧੦੦੦ ੧੯੬੩ ਮੁੱਲ ੧-੦੦

# ਸੁਆਗਤ

ਸਿਖ ਸਿਧਾਂਤਾਂ, ਜੀਵਨ-ਆਦਰਸ਼ਾਂ ਅਤੇ ਉਹਨਾਂ ਆਦਰਸ਼ਾਂ ਤੀਕ ਪੁੱਜਣ ਦੇ ਸਾਧਨਾਂ ਦਾ ਨਿਰੂਪਣ ਕਰਨ ਵਿਚ 'ਜਪੁਜੀ' ਸਾਹਿਬ ਦੀ ਮਹਾਨਤਾ, ਗੁਰਬਾਣੀ ਤੇ ਸਾਰੇ ਸਿਖ ਸਾਹਿਤ ਵਿਚ ਬੜੀ ਬੁਨਿਆਦੀ ਮੰਨੀ ਗਈ ਹੈ। ਇਸੇ ਲਈ ਅਜ ਤੀਕ ਸਾਰੀਆਂ ਹੋਰ ਲੰਮੀਆਂ ਬਾਣੀਆਂ ਵਿਚੋਂ ਇਸ ਬਾਣੀ ਦੇ ਟੀਕੇ, ਪਰਮਾਰਥ ਤੇ ਵਿਆਖਿਆ ਵਧ ਗਿਣਤੀ ਵਿਚ ਲਿਖੇ ਗਏ ਹਨ। ਹਾਲੀ ਤੀਕ ਵੀ ਨਿਸਚੇ ਸਹਿਤ ਇਸ ਰਚਨਾ ਦੇ ਮਹਾਨ ਦਾਰਸ਼ਨਕ, ਰਹਿਸਵਾਦੀ ਤੇ ਧਾਰਮਿਕ ਸਿਧਾਂਤਾਂ ਨੂੰ ਸਥਿਰ ਕਰਨ ਵਿਚ ਸਫ਼ਲਤਾ ਪਰਾਪਤ ਨਹੀਂ ਹੋਈ। ਪਰ ਯਤਨ ਜਾਰੀ ਹਨ।

ਇਹ ਪੁਸਤਕ ਜੋ ੧੯੨੭ ਈਸਵੀ ਵਿਚ ਇਸੇ ਵਾਰਤਾਲਾਪੀ ਰੂਪ ਵਿਚ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਵਲੋਂ 'ਸਿਖੀ ਕਿਸ ਨੂੰ ਆਖਦੇ ਹਨ' ਨਾਂ ਥੱਲੇ ਪਰਕਾਸ਼ਤ ਕੀਤੀ ਗਈ ਹੈ ਤੇ ਜਿਸ ਦੀ ਨਵੀਂ ਛਾਪ ਹੁਣ "ਗੁਰ ਸਿੱਖੀ ਵਿਚ ਸਚਿਆਰ ਪਦ ਦੀ ਪਰਾਪਤੀ" ਨਾਂ ਥੱਲੇ ਪਰਕਾਸ਼ਤ ਕੀਤੀ ਜਾ ਰਹੀ ਹੈ—ਵੀ ਇਕ ਖੁਲ੍ਹੇ ਢੰਗ ਵਿਚ 'ਜਪੁਜੀ ਸਾਹਿਬ' ਦੀ ਵਿਆਖਿਆ ਹੀ ਹੈ।

ਇਸ ਰਚਨਾ ਵਿਚ ਇਹ ਦ੍ਰਿੜ੍ਹ ਕਰਾਇਆ ਹੈ ਕਿ 'ਜਪੁਜੀ' ਅਨੁਸਾਰ ਸਿੱਖ ਨੇ 'ਸਚਿਆਰ' ਪਦ ਨੂੰ ਗ੍ਰਹਿਣ ਕਰਨਾ ਹੈ, ਉਸ ਨੇ 'ਸਚਿਆਰ' ਬਨਣਾ ਹੈ। 'ਸਚਿਆਰ' ਦਾ ਭਾਵ ਇਹ ਹੈ ਕਿ ਸਿੱਖ ਉਹਨਾਂ ਗੁਣਾਂ ਦਾ ਧਾਰਨੀ ਬਣ ਸਕੇ ਜੋ ਸੱਚ-ਸਰੂਪ ਅਕਾਲ ਪੁਰਖ ਦੇ 'ਮੂਲ ਮੰਤ੍ਰ' ਤੇ 'ਜਪੁਜੀ' ਵਿਚ ਦ੍ਰਿੜ੍ਹ ਕਰਾਏ ਗਏ ਹਨ। ਸੱਚ ਆਧਾਰਤ ਜੀਵਨ ਹੀ ਸਚਿਆਰ-ਪਦ ਦਾ ਜੀਵਨ ਹੈ। ਇਹ ਸਿੱਖੀ ਜੀਵਨ ਦਾ ਆਦਰਸ਼ ਹੈ।

ਇਸ ਆਦਰਸ਼ ਦੀ ਪਰਾਪਤੀ ਲਈ 'ਜਪੁਜੀ' ਸਾਹਿਬ ਵਿਚ 'ਭਗਤੀ' ਹੀ ਪਰਮੁੱਖ ਸਾਧਨ ਮੰਨਿਆ ਹੈ—'ਭਗਤੀ' ਹੈ ਉਹਨਾਂ ਗੁਣਾਂ ਲਈ ਤੀਬਰ ਇੱਛਾ ਜਾਂ ਪ੍ਰੇਮ ਜੋ ਅਕਾਲ ਪੁਰਖ ਦੇ ਗੁਣ ਹਨ ਜਿਵੇਂ 'ਨਿਰਭਉ' ਤੇ 'ਨਿਰਵੈਰ' ਉਸ ਦੇ ਵਿਸ਼ੇਸ਼ ਗੁਣ ਹਨ। ਇਸ ਪੁਸਤਕ ਅਨੁਸਾਰ 'ਭਗਤੀ' ਲਈ 'ਗਿਆਨ' ਕਿ ਅਕਾਲ ਪੁਰਖ ਦਾ ਸਰੂਪ ਕੀ ਹੈ, ਉਸ ਦੇ ਗੁਣ ਕੀ ਹਨ ਆਦਿ, ਜ਼ਰੂਰੀ ਸ਼ਰਤ ਮੰਨੀ ਗਈ ਹੈ। ਇਸ ਪਰਕਾਰ ਦੇ ਗਿਆਨ ਨੂੰ ਦਰਸ਼ਨ ਜਾਂ ਫ਼ਲਸਫ਼ਾ ਕਹਿੰਦੇ ਹਨ ਤੇ 'ਭਗਤੀ' ਆਦਿ ਸਾਧਨਾਂ ਨੂੰ 'ਧਰਮ' ਕਹਿੰਦੇ ਹਨ। 'ਭਗਤੀ' ਦਾ ਬੁਨਿਆਦੀ ਸਰੂਪ ਸਿਮਰਨ ਮੰਨਿਆ ਹੈ ਭਾਵ ਅਕਾਲ ਪੁਰਖ ਦੇ ਗੁਣ-ਸੰਕੇਤਕ ਨਾਮਾਂ ਨੂੰ ਹਿਰਦੇ ਵਿਚ ਵਸਾਉਣਾ। 'ਭਗਤੀ' ਦਾ ਇਕ ਹੋਰ ਜ਼ਰੂਰੀ ਸਰੂਪ 'ਹੁਕਮ—ਰਜ਼ਾ' ਵਿਚ ਚਲਣਾ ਮੰਨਿਆ ਹੈ। ਜਤ, ਧੀਰਜ, ਦਇਆ, ਸੰਤੋਖ ਆਦਿ ਦੇ ਸਦਾਚਾਰਕ ਗੁਣ ਵੀ ਭਗਤੀ ਦਾ ਹੀ ਸਰੂਪ ਹਨ।

ਪਰ ਇਥੇ ਇਕ ਹੋਰ ਪ੍ਰਸ਼ਨ ਉਠਾਇਆ ਹੈ ਕਿ 'ਨਾਮ' ਜਾਂ 'ਹੁਕਮ' ਦਾ ਪਤਾ ਕਿਥੋਂ ਲੱਗੇ ਤੇ ਅਕਾਲ ਪੁਰਖ ਨਿਰਗੁਣ ਤੇ ਸਰਗੁਣ ਸਰੂਪ ਦਾ ਗਿਆਨ ਕਿਵੇਂ ਪਰਾਪਤ ਹੋਵੇ ? ਇਸ ਦੇ ਉੱਤਰ ਵਿਚ 'ਜਪੁਜੀ' ਅਨੁਸਾਰ ਇਹ ਦ੍ਰਿੜ੍ਹ ਕਰਾਇਆ ਹੈ

ਕਿ 'ਗੁਰੂ ਦੀ ਸਿਖਿਆ' ਜਾਂ ਬਾਣੀ ਵਿਚੋਂ ਹੀ ਸਿੱਖ ਨੂੰ ਇਹ ਸਾਰਾ ਗਿਆਨ ਪਰਾਪਤ ਹੁੰਦਾ ਹੈ। ਗੁਰ ਸਿਖਿਆ ਅਧੀਨ ਹੀ ਸਿਖ ਸਚਿਆਰ-ਪਦ ਤੀਕ ਪੁਜਦਾ ਹੈ। ਗੁਰੂ ਹੀ ਸਿੱਖ ਨੂੰ ਸਦਾਚਾਰਕ ਗੁਣ ਦਿੰਦਾ ਹੈ, ਉਸ ਨੂੰ ਪ੍ਰੇਮਾ-ਭਗਤੀ ਦਿੰਦਾ ਹੈ ਤੇ ਉਸ ਨੂੰ ਸੱਚ-ਸਰੂਪ ਵਿਚ ਲੀਨ ਕਰਦਾ ਹੈ। 'ਗੁਰੂ' ਦਾ ਭੇਜਿਆ ਜਾਣਾ ਅਕਾਲ ਪੁਰਖ ਦੀ ਮਨੁੱਖਤਾ ਤੇ ਸਭ ਬਖ਼ਸ਼ਸ਼ਾਂ ਵਿਚੋਂ ਮਹਾਨ ਬਖ਼ਸ਼ਸ਼ ਹੈ। ਇਸੇ ਲਈ ਸਿਖ ਦੀ ਸਾਰੀ ਉਨਤੀ ਨਦਰਿ-ਕਰਮ ਅਧੀਨ ਹੁੰਦੀ ਹੈ। ਪਰ ਉਸਦੀ ਨਦਰਿ ਹਰ ਇਕ ਤੇ ਹੈ ਤੇ ਹਰ ਸਮੇਂ ਹੈ।

'ਜਪੁਜੀ' ਸਾਹਿਬ ਦੀ ਉਪਰ ਦਿਤੀ ਵਿਆਖਿਆ ਦੇਂਦੇ ਹੋਇਆਂ, ਇਹ ਪੁਸਤਕ ਕੁਝ ਹੋਰ ਵਿਸ਼ਵਾਸ਼ਾਂ ਦਾ ਵੀ ਨਿਰਣਾ ਕਰਦੀ ਹੈ ਜਿਵੇਂ ਕਿ ਗੁਰੂ ਤੇ ਪ੍ਰਭੂ ਦਾ ਕੀ ਸਬੰਧ ਹੈ ? ਅਤੇ ਗਿਆਨ ਤੇ ਭਗਤੀ ਦਾ ਕੀ ਸਬੰਧ ਹੈ ? ਇਕ ਹੋਰ ਬੜੀ ਅਲੌਕਿਕ ਗੱਲ ਦਾ ਭੀ ਇਸ ਪੁਸਤਕ ਵਿਚ ਨਿਰਣਾ ਕੀਤਾ ਗਿਆ ਹੈ ਕਿ ਸਿਖੀ ਅਤਿ ਪੁਰਾਤਨ ਸਨਾਤਨ ਧਰਮ ਤੇ ਮਾਰਗ ਹੈ ਤੇ ਕਿਸੇ ਨਾ ਕਿਸੇ ਸਰੂਪ ਤੋਂ ਹਰ ਗ੍ਰੰਥ ਇਸ ਦੀ ਪਰੇਰਨਾ ਦਿੰਦਾ ਹੈ–ਇਹ 'ਭਗਤੀ' ਮਾਰਗ ਹੈ ਜਿਸ ਵਿਚ ਗਿਆਨ ਦੀ ਯੋਗ ਕੀਮਤ ਹੈ ਤੇ ਜਿਸ ਦਾ ਸੋਮਾ ਗੁਰੂ–ਅਕਾਲ ਪੁਰਖ ਦੀ ਮਿਹਰ ਹੈ।

ਨਿਰਸੰਦੇਹ ਆਪਣੇ ਸਾਦਾ ਜਿਹੇ ਸਰੂਪ ਵਿਚ ਇਹ ਪੁਸਤਕ 'ਜਪੁਜੀ' ਦੇ ਆਧਾਰ ਤੇ ਸਿਖ ਜੀਵਨ-ਆਦਰਸ਼ ਤੇ ਉਸ ਆਦਰਸ਼ ਦੀ ਪਰਾਪਤੀ ਦੇ ਸਾਧਨਾਂ ਨੂੰ ਭਲੀ ਭਾਂਤ ਦ੍ਰਿੜ੍ਹ ਕਰਾ ਸਕਦੀ ਹੈ।

ਹੁਣ ਵੀ ਗੋਸ਼ਟੀ ਜਾਂ ਵਾਰਤਾਲਾਪੀ ਸਰੂਪ ਕਠਨ ਸਿਧਾਂਤਾਂ ਦੀ ਵਿਆਖਿਆ ਲਈ ਉਨ੍ਹਾ ਹੀ ਲਾਭਦਾਇਕ ਹੈ ਜਿੰਨਾ ਪਹਿਲਾਂ ਸੀ। ਇਸ ਲਈ ਪੁਸਤਕ ਦੇ ਪੁਰਾਣੇ ਸਰੂਪ ਵਿਚ ਅਦਲਾ-ਬਦਲੀ ਕਰਨ ਦੀ ਲੋੜ ਨਹੀਂ ਹੋਣੀ ਚਾਹੀਦੀ।

ਇਹਨਾਂ ਸ਼ਬਦਾਂ ਨਾਲ ਮੈਂ ਇਸ ਪੁਸਤਕ ਦਾ ਸੁਆਗਤ ਕਰਦਾ ਹਾਂ ਤੇ ਮੇਰਾ ਵਿਸ਼ਵਾਸ਼ ਹੈ ਕਿ ਸਿਖ ਜਗਤ ਇਸ ਤੋਂ ਜ਼ਰੂਰ ਲਾਭ ਉਠਾਏਗਾ ।

ਖ਼ਾਲਸਾ ਕਾਲਜ,
ਅੰਮ੍ਰਿਤਸਰ
੧੨-੧੨-੬੨

ਤਾਰਨ ਸਿੰਘ
ਪ੍ਰੋਫ਼ੈਸਰ

੧ ਓ ਸਤਿਗੁਰ ਪ੍ਰਸਾਦਿ ॥



# ਸਿਖੀ ਕਿਸ ਨੂੰ ਆਖਦੇ ਹਨ

ਭਾਰਤ ਵਰਸ਼ ਦੇ ਸੂਬੇ ਪੰਜਾਬ ਦੇ ਵਿਚਕਾਰ ਵਾਰ ਇਕ ਉੱਘਾ ਘੁਘ ਵੱਸਦਾ ਨਗਰ ਹੈ, ਜਿਸ ਵਿਚ ਸਤਿਗੁਰੂ ਰਾਮਦਾਸ ਜੀ ਦੇ ਹੱਥੀਂ ਸਾਜੇ ਹੋਏ ਅੰਮ੍ਰਿਤ ਸਰੋਵਰ ਹੋਣ ਕਰ ਕੇ 'ਅੰਮ੍ਰਿਤਸਰ' ਸਦਾਵਨ ਦਾ ਮਾਨ ਪ੍ਰਾਪਤ ਹੈ। ਇਸ ਨਗਰ ਦਾ ਮੁਕਟ ਅਸਥਾਨ ਸ੍ਰੀ ਹਰਿਮੰਦਰ ਜਗਤ ਵਿਚ ਆਪਣੀ ਪਵਿੱਤ੍ਰਤਾ ਕਰ ਕੇ ਪ੍ਰਸਿੱਧ ਹੈ ਜਿਸ ਦੀ ਮਹਿਮਾ ਸਾਰੇ ਜਗਤ ਵਿਚ ਐਸੀ ਮਸ਼ਹੂਰ ਹੈ ਜਿਹਾ ਕੁ ਗੁਰਵਾਕ ਹੈ: 'ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ'। ਐਸੇ ਅਨੂਪ ਅਸਥਾਨ ਦੇ ਦਰਸ਼ਨਾਂ ਲਈ ਜੇ ਦੁਨੀਆਂ ਦੇ ਹਰ ਪਾਸੇ ਦੇ ਯਾਤਰੀ ਖਿੱਚੇ ਆਵਨ ਤਾਂ ਕੀ ਅਚਰਜ ਹੈ ? ਸੋ ਅਜਿਹੇ ਯਾਤਰੀ ਅਕਸਰ ਆਂਵਦੇ ਹੀ ਰਹਿੰਦੇ ਹਨ ਅਰ ਦਰਸ਼ਨ ਕਰ ਕੇ ਆਪਣੀ ਦਿਲ ਦੀ ਰੁਚੀ ਅਨੁਸਾਰ ਭਾਂਤ ਭਾਂਤ ਦੇ ਵਰਨਣ ਆਪਣੀਆਂ ਪੁਸਤਕਾਂ ਵਿਚ ਕਰਦੇ ਹਨ। ਕਿਉਂਕਿ ਇਹਨਾਂ ਯਾਤਰੀਆਂ ਨੂੰ ਭਾਂਤ ਭਾਂਤ ਦਾ ਰਸ ਹੁੰਦਾ ਹੈ ਤਾਂ ਤੇ ਸੈਰ ਦੇ ਵੈਸੇ ਹੀ ਅੰਗ ਲਿਖਦੇ ਹਨ ਜੈਸੇ ਕਿ ਉਨ੍ਹਾਂ ਦੀ ਰੁਚੀ ਗੌਰ ਕਰਦੀ ਹੈ। ਕੋਈ ਇਮਾਰਤਾਂ ਦਾ ਵਿਸਥਾਰ ਨਾਲ ਵਰਨਣ ਕਰਦਾ ਹੈ, ਕੋਈ ਕੁਦਰਤੀ ਚਮਤਕਾਰਾਂ ਪੁਰ ਮੋਹਤ ਹੋਈ ਫਿਰਦਾ ਹੈ, ਕੋਈ ਰਸਮਾਂ, ਰੀਤਾਂ, ਅਮੀਰੀ, ਗਰੀਬੀ ਅਰ ਰਾਜ ਪ੍ਰਬੰਧ ਦੇ ਵਰਨਣ ਵੱਲ ਰੁਚੀ ਰਖਦਾ ਹੈ। ਇਸੇ ਤਰ੍ਹਾਂ ਕਈਆਂ ਨੂੰ ਸੰਸਾਰ ਦੇ ਮਤ ਮਤਾਂਤ੍ਰਾਂ ਦੀ ਖੋਜ ਹੁੰਦੀ ਹੈ। ਇਹ ਰਸਮ ਪਹਿਲੇ ਯੂਰਪੀ ਯਾਤਰੀਆਂ ਵਿਚ ਹੁੰਦੀ ਸੀ ਕਿ ਆਪਣੀ ਸੈਰ ਦੇ ਸਿੱਟੇ

ਦੀਆਂ ਪੁਸਤਕਾਂ ਪ੍ਰਕਾਸ਼ਤ ਕਰਦੇ ਸਨ। ਪਰ ਹੁਣ ਭਾਰਤ ਵਿਚ ਵੀ ਅਜਿਹੇ ਯਾਤਰੀ ਪੈਦਾ ਹੋ ਗਏ ਹਨ। ਜਿਸ ਸੱਜਣ ਦਾ ਅਸੀਂ ਜ਼ਿਕਰ ਕਰਦੇ ਹਾਂ ਉਹ ਇਕ ਮਦਰਾਸੀ ਸੀ ਅਰ ਉਸ ਨੂੰ ਧਾਰਮਿਕ ਛਾਣ-ਬੀਣ ਦਾ ਵਧੇਰੇ ਸ਼ੌਂਕ ਸੀ। ਇਸ ਸੱਜਣ ਨੇ ਜਦ ਸ੍ਰੀ ਦਰਬਾਰ ਸਾਹਿਬ ਦੀ ਯਾਤਰਾ ਕੀਤੀ ਤਾਂ ਇਸ ਦੈਵੀ ਅਸਥਾਨ ਦੀ ਬਨਾਵਟ, ਗੁਲਕਾਰੀ, ਸੰਗ ਮਰਮਰ, ਸੁਨਹਿਰੀ ਕੰਮ ਆਦਿਕ ਬਾਤਾਂ ਵਲ ਘਟ ਧਿਆਨ ਦੇ ਕੇ ਬਹੁਤ ਕਰਕੇ ਉਹ ਇਹ ਲਭਣਾ ਚਾਹੁੰਦਾ ਸੀ ਕਿ 'ਸਿਖੀ ਕਿਸ ਨੂੰ ਆਖਦੇ ਹਨ'? ਪਰ ਇਸ ਨੂੰ ਇਹ ਔਕੜ ਸੀ ਕਿ ਜਿਸ ਤਰੀਕੇ ਅਰ ਭਾਸ਼ਾ ਵਿਚ ਇਹ ਗੱਲ ਬਾਤ ਕਰਨਾ ਚਾਹੁੰਦਾ ਸੀ ਸਵੇਰ ਵੇਲੇ ਸੰਗਤ ਦੀ ਚਹਿਲ ਪਹਿਲ ਹੋਣ ਪੁਰ ਵੀ ਪ੍ਰਦੇਸੀ ਜਾਣ ਕੇ ਕੋਈ ਇਸ ਪਰ ਘਟ ਰੁਚੀ ਰੱਖਦਾ ਸੀ। ਇਕ ਅੰਗਰੇਜ਼ੀ ਪੜ੍ਹੇ ਲਿਖੇ ਸੱਜਣ ਨੇ ਪ੍ਰਦੇਸੀ ਦੀ ਇਸ ਕਠਨਤਾਈ ਨੂੰ ਸਮਝਿਆ ਅਤੇ ਪੰਥ ਦਾ ਸਾਂਝਾ ਕੰਮ ਜਾਣ ਕੇ ਉਸ ਦੀ ਇਕ ਵਿਦਵਾਨ ਸਿੱਖ ਨਾਲ ਮੁਲਾਕਾਤ ਕਰਾ ਦੇਣ ਦੀ ਸੇਵਾ ਆਪਣੇ ਜ਼ਿੰਮੇ ਲੀਤੀ। ਸੋ ਇਸ ਤਰ੍ਹਾਂ ਉਸ ਮਦਰਾਸੀ ਸੱਜਣ ਦੀ ਮੁਲਾਕਾਤ ਇਕ ਗੁਰੂ ਘਰ ਦੇ ਵਾਕਫ ਸਿੰਘ ਨਾਲ ਹੋ ਗਈ ਅਤੇ ਜੋ ਗੱਲਾਂ ਆਪੋ ਵਿਚ ਉਨ੍ਹਾਂ ਨੇ ਕੀਤੀਆਂ ਉਸ ਦਾ ਸੰਖੇਪ ਅਸੀਂ ਪਾਠਕਾਂ ਦੇ ਲਾਭ ਹਿਤ ਹੇਠਾਂ ਵਰਣਨ ਕਰਦੇ ਹਾਂ:-

ਮਦਰਾਸੀ–ਸਿਖ ਕਿਸ ਨੂੰ ਆਖਦੇ ਹਨ?

ਸਿਖ–"ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮ ਲੰਘਾਏ ਪਾਰਿ"॥

ਮਦਰਾਸੀ-ਕਿਰਪਾ ਕਰਕੇ ਇਸ ਦੇ ਅਰਥ ਸਮਝਾਓ।

ਸਿਖ-ਸਤਿਗੁਰੂ ਜੀ ਬਾਣੀ ਦੁਆਰਾ ਸਾਨੂੰ ਆਪ ਦੇ ਪ੍ਰਸ਼ਨ ਦਾ ਉਤਰ ਬਖਸ਼ਦੇ ਹਨ ਕਿ ਗੁਰੂ (ਅਕਾਲ ਪੁਰਖ) ਦੀ ਸਿਖਿਆ ਦਾ ਵਿਚਾਰ ਕਰਨਾ ਹੀ ਸਿੱਖੀ ਸਦਾਉਂਦੀ ਹੈ, ਪਰ ਇਹ ਸਿਖਿਆ ਭੀ ਤਦੇ ਪ੍ਰਾਪਤ ਹੋ ਸਕਦੀ ਹੈ

ਜਦ ਨਦਰ ਅਰਥਾਤ ਕਿਰਪਾ) ਦੇ ਕਰਨ ਵਾਲਾ ਨਦਰ (ਕ੍ਰਿਪਾਲੂ) ਆਪਣੇ ਕਰਮ (ਅਰਥਾਤ ਬਖਸ਼ਿਸ਼) ਨਾਲ ਸਾਨੂੰ ਇਸ ਕੰਮ ਵਿਚ ਪਾਰ ਲੰਘਾਵੇ, ਅਰਥਾਤ ਸਾਨੂੰ ਸਿਖਿਆ ਦੀ ਵਿਚਾਰ ਵਿਚ ਫਲੀਭੂਤ ਕਰੇ।

ਮਦਰਾਸੀ–ਆਪ ਦੇ ਕਥਨ ਤੋਂ ਪ੍ਰਗਟ ਹੁੰਦਾ ਹੈ ਕਿ ਆਪ ਆਪਣੇ ਧਰਮ ਦੀਆਂ ਸਿਖਿਆਂ ਬਖਸ਼ਣ ਵਾਲੇ ਦਾ ਨਾਮ ਸਤਿਗੁਰੂ ਕਰ ਕੇ ਆਖਦੇ ਹੋ ਅਤੇ ਈਸ਼ਵਰ ਪ੍ਰਮਾਤਮਾ ਨੂੰ ਗੁਰੂ ਪਦਵੀ ਦੇਂਦੇ ਹੋ, ਐਸੇ ਗੁਰੂ ਜੀ ਦੀਆਂ ਸਿਖਿਆਂ ਦਾ ਵਿਚਾਰ ਕਰਨਾ ਹੀ ਸਿਖੀ ਮੰਨਦੇ ਹੋ। ਪਰ ਇਹ ਵਿਚਾਰ ਬਿਨਾਂ ਈਸ਼ਵਰ ਪ੍ਰਮਾਤਮਾ ਦੇ ਆਪਣੀ ਬਖ਼ਸ਼ਿਸ਼ ਦੁਆਰਾ ਕਾਮਯਾਬ ਕਰਾਉਣ ਦੇ ਪ੍ਰਾਪਤ ਨਹੀਂ ਹੋ ਸਕਦੀ, ਅਰਥਾਤ ਆਪ ਮੰਨਦੇ ਹੋ ਕਿ ਮਾਨੁਖ ਕੇਵਲ ਆਪਣੀ ਹਿੰਮਤ ਨਾਲ ਹੀ ਪ੍ਰਮਾਤਮਾ ਦੀ ਸਿਖਿਆ ਨੂੰ ਨਹੀਂ ਸਮਝ ਸਕਦਾ।

ਸਿਖ–ਬੇਸ਼ਕ! ਜੋ ਸਿੱਟਾ ਤੁਸਾਂ ਮੇਰੇ ਉੱਤਰ ਥੀਂ ਕੱਢਿਆ ਹੈ ਠੀਕ ਹੈ। ਪਰ, ਇਸ ਸਮੇਂ ਮੈਂ ਤੁਹਾਨੂੰ ਇਕ ਹੋਰ ਗਲ ਸਮਝਾਉਣਾ ਚਾਹੁੰਦਾ ਹਾਂ ਕਿ ਸਿਖੀ ਵਿਚ ਸੰਖੇਪ ਕਰਨ ਲਈ ਕਈ ਵੇਰ "ਸਤਿਗੁਰੂ" ਪਦ ਨੂੰ "ਗੁਰੂ" ਕਰ ਕੇ ਵੀ ਵਰਤਿਆ ਜਾਂਦਾ ਹੈ, ਅਰ ਇਹ ਵਿਚਾਰ ਕੇ ਕਿ ਅਕਾਲ ਪੁਰਖ ਦੀ ਸਿਖਿਆ ਸਦੀਵ ਸਤਿ ਹੈ, ਕਦੇ ਵੀ ਅਸੱਤ ਨਹੀਂ ਤੇ ਨਾ ਹੀ ਹੋਣੀ ਹੈ, ਤ੍ਰੈ ਕਾਲ ਹੀ ਸਤਿ ਹੈ, ਤਾਂ ਤੇ ਅਕਾਲ ਪੁਰਖ ਨੂੰ ਵੀ ਸਤਿਗੁਰੂ ਪਦ ਨਾਲ ਯਾਦ ਕੀਤਾ ਜਾਂਦਾ ਹੈ, ਜਿਸ ਤੇ ਅਸਥਾਨ ਭੇਦ ਨਾਲ ਸਿਖ ਧਾਰਮਿਕ ਅਸੂਲਾਂ ਅਤੇ ਮਰਯਾਦਾ ਦੇ ਦਸਣ ਵਾਲੇ ਬਜ਼ੁਰਗਾਂ ਦੇ ਪਵਿੱਤਰ ਨਾਮ ਨਾਲ ਵੀ ਗੁਰੂ ਅਥਵਾ ਸਤਿਗੁਰੂ ਅਤੇ ਅਕਾਲ ਪੁਰਖ ਅਥਵਾ ਈਸ਼੍ਵਰ ਪ੍ਰਮਾਤਮਾ ਲਈ ਵੀ ਇਹੀ ਪਦ ਵਰਤੇ ਜਾਂਦੇ ਹਨ। ਇਨ੍ਹਾਂ ਦੇ

ਅਰਥਾਂ ਵਿਚ ਜਿੱਥੇ ਜਿੱਥੇ ਭੇਦ ਦੀ ਲੋੜ ਹੋਵੇ ਸੋ ਗਲ ਬਾਤ ਦੇ ਮੌਕਿਆ ਵਲ ਧਿਆਨ ਦੇ ਕੇ ਸਮਝ ਲੈਣਾ।

ਮਦਰਾਸੀ–ਆਪ ਦੇ ਕਥਨ ਤੋਂ ਜੋ ਸੰਦੇਹ ਉਤਪੰਨ ਹੋਏ ਹਨ ਜੇ ਆਗਿਆ ਹੋਵੇ ਤਾਂ ਪ੍ਰਗਟ ਕਰਾਂ।

ਸਿਖ–ਬੇਸ਼ਕ ਪ੍ਰਗਟ ਕਰੋ, ਮੈਂ ਆਪਣੀ ਤੁੱਛ ਬੁੱਧੀ ਅਨੁਸਾਰ ਨਵਿਰਤ ਕਰਨ ਦਾ ਯਤਨ ਕਰਾਂਗਾ।

ਮਦਰਾਸੀ–ਜਦ ਮਨੁੱਖ ਆਪਣੇ ਬਲ ਨਾਲ ਈਸ਼ਵਰ ਪ੍ਰਮਾਤਮਾ ਦੀਆਂ ਸਿਖਿਆਂ ਨੂੰ ਨਹੀਂ ਸਮਝ ਸਕਦਾ ਤਾਂ ਅਜੇਹੀ ਸਿਖਿਆ ਦੇ ਸਮਝਣ ਦਾ ਯਤਨ ਹੀ ਕਿਉਂ ਕਰਨਾ ਚਾਹੀਏ? ਤਾਂ ਤੇ ਕਿਰਪਾ ਦੇ ਉਡੀਕਵਾਨ ਹੀ ਬੈਠੇ ਰਹਿਣਾ ਕਾਫੀ ਹੈ, ਜਦ ਕਿਰਪਾ ਹੋਊ ਵੇਖਿਆ ਜਾਊ, ਆਪੇ ਵੀਚਾਰਾਂ ਪਈਆਂ ਫੁਰਨਗੀਆਂ, ਕਿਰਪਾ ਹੋਣ ਤੋਂ ਪਹਿਲੇ ਆਪਣਾ ਸਮਾਂ ਅਰ ਬਲ ਖਰਚਨ ਦੀ ਕੀ ਲੋੜ ਹੈ?

ਸਿਖ–ਕਹਿਣ ਮਾਤ੍ਰ ਤਾਂ ਆਪ ਨੂੰ ਆਪਣੀ ਇਹ ਗੱਲ ਭਲੀ ਪ੍ਰਤੀਤ ਹੋ ਰਹੀ ਹੈ ਪਰ ਇਸ ਪਰ ਆਪ ਟੁਰ ਨਹੀਂ ਸਕੋਗੇ। ਚੰਚਲ ਮਨ ਤ੍ਰਿਸ਼ਨਾ ਦਾ ਬੱਧਾ ਆਪ ਦੇ ਅੰਦਰ ਆਪ ਦੇ ਵੱਸ ਤੋਂ ਬਾਹਰਾ ਹੀ ਸੋਚਾਂ ਦੇ ਘੋੜੇ ਦੁੜਾਉਣੋਂ ਨਹੀਂ ਰੁਕੇਗਾ।

ਗੁਰ ਵਾਕ ਹੈ:–

"ਸਾਧੋ ਇਹੁ ਮਨੁ ਗਹਿਓ ਨਾ ਜਾਈ॥
ਚੰਚਲ ਤ੍ਰਿਸ਼ਨਾ ਸੰਗੁ ਬਸਤੁ ਹੈ ਯਾਤੇ
ਥਿਰ ਨ ਰਹਾਈ॥" [ਗਉੜੀ ਮਹਲਾ ੯

ਸੋ ਸਤਿਗੁਰੂ ਇਸ ਖੋਟਾਂ ਵਾਲੇ ਮਨ ਦਾ ਵਿਸਾਹ ਨਹੀਂ ਕਰਦੇ, ਸਗੋਂ ਮੁਸ਼ਕਾਂ ਕੱਸੀ ਰੱਖਣ ਲਈ ਜ਼ੋਰ ਦੇਂਦੇ ਹਨ। ਵਾਕ ਹੈ:–

ਮਨ ਖੁਟਹਰ ਤੇਰਾ ਨਹੀਂ ਵਿਸਾਸਾ ਤੂੰ
ਮਹਾ ਉਦਮਾਦਾ॥ ਖਰ ਕਾ ਪੈਖਰ ਤਉ
ਛੁਟੈ ਜਉ ਊਪਰ ਲਾਦਾ॥ [ਬਿਲਾਵਲ ਮ: ੫

ਅਰਥਾਤ ਹੇ ਖੋਟੀਆਂ ਵਿਚਾਰਾਂ ਵਾਲੇ ਮਨ! ਤੇਰਾ ਰਤਾ ਵਸਾਹ ਨਹੀਂ, ਤੂੰ ਬੜਾ ਖਰੂਦੀ ਹੈਂ, ਤਾਂਤੇ (ਇਸ ਮਨ) ਖੋਟੇ ਦਾ ਪੈਖਰ (ਪੈਰ ਦੀ ਰੱਸੀ) ਤਦੇ ਹੀ ਖੋਹਲਣਾ ਚਾਹੀਏ ਜਦ ਇਸ ਨੂੰ ਲੱਦ ਹੀ ਦਿੱਤਾ ਜਾਵੇ। ਸੋ ਮਿੱਤ੍ਰ ਜੀ! ਆਪ ਬੇਜਾਨ ਪਦਾਰਥਾਂ, ਪੱਥਰ ਆਦਿ ਵਾਙੂ ਚੁਪ ਤਾਂ ਨਹੀਂ ਰਹਿ ਸਕਦੇ। ਫੇਰ ਜੇ ਖਰੂਦੀ ਮਨ ਦੇ ਮਗਰ ਲੱਗ ਕੇ ਆਪ ਉਸ ਦੀਆਂ ਬੇ ਮੁਹਾਰੀਆਂ ਵਿਚਾਰਾਂ ਵੱਲ ਚਲੋਗੇ ਤਾਂ ਆਪ ਦਾ ਸਮਾਂ ਅਤੇ ਬਲ ਖਰਚ ਹੋਣਾ ਹੀ ਹੈ, ਤਾਂ ਤੇ ਕੀ ਇਹ ਚੰਗਾ ਨਾ ਹੋਊ ਕਿ ਆਪ ਦੀ ਵੀਚਾਰ ਐਸੇ ਪਾਸੇ ਲੱਗੇ ਕਿ ਜਦ ਅਕਾਲ ਪੁਰਖ ਦੀ ਕ੍ਰਿਪਾ ਦੇ ਭਾਗੀ ਹੋਵੋ ਤਾਂ ਆਪ ਦੀ ਕਮਾਈ ਸਫਲ ਹੋ ਜਾਵੇ ਅਰ ਆਪ ਨੂੰ ਆਪਣੇ ਕੀਤੇ ਤੇ ਪਛਤਾਉਣਾ ਨਾ ਪਵੇ। ਉਦਾਹਰਣ ਲਈ ਜ਼ਿਮੀਂਦਾਰ ਵੱਲ ਤੱਕੋ। ਉਹ ਆਪਣੇ ਖੇਤ ਨੂੰ ਬਰਖਾ ਦੀ ਆਸ ਪਰ ਵਾਹੁੰਦਾ ਹੈ, ਅਰ ਬੀਜ ਦੇ ਕੇ ਪੈਦਾ ਹੋਣ ਦੇ ਲਾਇਕ ਹੀ ਨਹੀਂ ਬਣਾਉਂਦਾ, ਸਗੋਂ ਬਿਆਈ ਵੀ ਕਰ ਛਡਦਾ ਹੈ ਅਤੇ ਮੀਂਹ ਪੈਣ ਪੁਰ ਕਦੇ ਨਹੀਂ ਕਹਿੰਦਾ ਕਿ ਸਾਡਾ ਜਤਨ ਐਵੇਂ ਗਿਆ। ਪਰ ਜਿਹੜਾ ਕਿਰਸਾਨ ਹੱਥ ਪੈਰ ਤਾਂ ਹਿਲਾਵੇ ਹੀ ਨਾਂ, ਅਰ ਨਿਰਾ ਪੁਰਾ ਪਿਆ ਮੀਂਹ ਦੀਆਂ ਉਡੀਕਾਂ ਵਿਚ ਆਕੜਾਂ ਭੰਨੇ, ਅਰ ਜੇ ਕੁਝ ਕੰਮ ਕਰੇ ਵੀ ਤਾਂ ਸਗੋਂ ਅਵੈੜਾ ਅਰਥਾਤ ਬੇਥੱਵਾ ਹੀ ਕਹੀਆਂ ਮਾਰ ਮਾਰ ਕੇ ਟੋਆ ਖੱਟੀ ਜਾਵੇ, ਅਰ ਬਰਖਾ ਦੇ ਮਗਰੋਂ ਫਲ ਦੀ ਆਸ ਰੱਖੇ ਤਾਂ ਕਦੇ ਵੀ ਆਪਣੇ ਯਤਨ ਦਾ ਚੰਗਾ ਫਲ ਨਹੀਂ ਦੇਖੇਗਾ। ਇਸੀ ਤਰ੍ਹਾਂ ਸਾਨੂੰ ਕ੍ਰਿਪਾ ਦੀ ਉਡੀਕ ਦੇ ਬਹਾਨੇ ਮਚਲ ਹੀ ਨਹੀਂ ਮਾਰ ਛੱਡਣੀ ਚਾਹੀਏ, ਸਗੋਂ ਸ਼ੁਭ ਪਾਸੇ ਦੀਆਂ ਵੀਚਾਰਾਂ ਕਰਨ ਦਾ ਹਰ ਸਮੇਂ ਯਤਨ ਕਰਨਾ ਚਾਹੀਏ। ਜੋ ਆਦਮੀ ਗੁਰ ਸਿਖਿਆ ਪਰ ਵਿਚਾਰ ਕਰਨ ਦਾ ਵੱਲ ਸਿੱਖਣਾ ਚਾਹੁੰਦਾ ਹੈ, ਸੋ ਪਹਿਲੇ ਸਿਖੀ ਮਾਰਗ ਦੀਆਂ ਗੱਲਾਂ

ਸਿੱਖੇ। ਸਿਖਦਿਆਂ ਸਿਖਦਿਆਂ ਉਹ ਇਸ ਯੋਗ ਹੋ ਜਾਵੇਗਾ ਕਿ ਕ੍ਰਿਪਾ ਦੇ ਹੋਣ ਪਰ ਉਹ ਅਕਾਲ ਪੁਰਖ ਦੀ ਸਿਖਿਆ ਪੁਰ ਖ਼ੁਦ ਵੀਚਾਰ ਕਰਨ ਦੇ ਯੋਗ ਹੋ ਜਾਊ। ਪਰ ਜਿਸ ਨੇ ਇਸ ਮਾਰਗ ਦੀਆਂ ਪਹਿਲੀਆਂ ਮੰਜ਼ਲਾਂ ਹੀ ਤੈ ਨਹੀਂ ਕੀਤੀਆਂ, ਉਹ ਕਿੱਕੁਰ ਗੁਰ ਸਿਖਿਆ ਪੁਰ ਵਿਚਾਰ ਕਰਨ ਯੋਗ ਹੋ ਸਕਦਾ ਹੈ ?

ਮਦਰਾਸੀ–ਕੀ ਪ੍ਰਮੇਸ਼ਰ ਦੀ ਕ੍ਰਿਪਾ ਵੀ ਐਸੀ ਅਸ਼ੱਕਤ ਹੈ ਕਿ ਆਦਮੀ ਪੁਰ ਸਮਾਂ ਪਾ ਕੇ ਹੋਵੇ ਅਰ ਫਲ ਕੁਝ ਨਾ ਹੋਵੇ ?

ਸਿਖ–ਅਕਾਲ ਪੁਰਖ ਦੀ ਕ੍ਰਿਪਾ ਅਸ਼ੱਕਤ ਨਹੀਂ, ਬਰਖਾ ਬਨਸਪਤੀ ਉਤਪੰਨ ਕਰ ਸਕਦੀ ਹੈ, ਪਰ ਪੱਥਰ ਇਸ ਯੋਗ ਨਹੀਂ ਕਿ ਬਨਸਪਤੀ ਉਤਪੰਨ ਕਰ ਸਕੇ, ਤਾਂ ਤੇ ਭਾਵੇਂ ਇਸ ਪੁਰ ਕਿੱਡਾ ਮੀਂਹ ਵੱਸੇ ਆਪਣੀ ਅਸ਼ੱਕਤਤਾ ਦੇ ਕਾਰਨ ਲਾਭ ਤੋਂ ਵਿਰਵਾ ਰਹਿੰਦਾ ਹੈ। ਇਸੇ ਤਰ੍ਹਾਂ ਜੋ ਲੋਗ ਅਕਾਲ ਪੁਰਖ ਦੀ ਕ੍ਰਿਪਾ ਦੀ ਪ੍ਰਾਪਤੀ ਦੇ ਯੋਗ ਨਹੀਂ, ਓਹ ਐਸੇ ਹੀ ਸੱਖਣੇ ਰਹਿੰਦੇ ਹਨ ਜਿਹਾ ਕਿ ਸ਼ੇਖ਼ ਫ਼ਰੀਦ ਜੀ ਕਹਿੰਦੇ ਹਨ :–

"ਖਾਲੀ ਚਲੇ ਧਨੀ ਸਿਉ,
ਟਿਬੇ ਜਿਉ ਮੀਂਹ ਆਹੁ"

ਮਦਰਾਸੀ–ਜਿਵੇਂ ਮੀਂਹ ਕਦੇ ਕਦੇ ਪੈਂਦਾ ਹੈ, ਤਿਵੇਂ ਕੀ ਪ੍ਰਮਾਤਮਾ ਦੀ ਕ੍ਰਿਪਾ ਦਾ ਅਉਸਰ ਵੀ ਕਦੇ ਕਦੇ ਹੀ ਪਰਾਪਤ ਹੁੰਦਾ ਹੈ ?

ਸਿਖ–"ਸਦ ਬਖਸੰਦ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ" ਤਥਾ–"ਤੁਮ ਕਰਹੁ ਭਲਾ ਹਮ ਭਲੋ ਨ ਜਾਨੈ ਤੁਮ ਸਦਾ ਸਦਾ ਦਇਆਲਾ" (ਸੋ: ਮ: ੫) ਇਤਿਆਦਕ ਕਈ ਗੁਰ ਵਾਕ ਹਨ ਜੋ ਉਪਦੇਸ਼ ਦੇਂਦੇ ਹਨ ਕਿ ਅਕਾਲ ਪੁਰਖ ਦੀ ਕ੍ਰਿਪਾ ਦਾ ਸੋਮਾਂ ਵੱਡੇ ਵੇਗ ਨਾਲ ਵਗਦਾ ਰਹਿੰਦਾ ਹੈ। ਪਰ ਜਿੱਕੁਰ ਪੱਥਰ ਜਲ ਤੋਂ ਲਾਭ ਨਹੀਂ ਉਠਾ ਸਕਦੇ ਇੱਕੁਰ ਅਸਿੱਖ ਅਕਾਲ ਪੁਰਖ ਦੀ ਕ੍ਰਿਪਾ ਤੋਂ ਵਾਂਵੇ ਰਹਿੰਦੇ ਹਨ। ਅਰ ਜਦ

ਕਥਨ ਕੀਤਾ ਜਾਂਦਾ ਹੈ ਕਿ ਕ੍ਰਿਪਾ ਸਮੇਂ ਸਿਰ ਆਂਵਦੀ ਹੈ ਤਾਂ ਉਸ ਦਾ ਪ੍ਰਯੋਜਨ ਇਹ ਹੁੰਦਾ ਹੈ ਕਿ ਕ੍ਰਿਪਾ ਦੀ ਪ੍ਰਾਪਤੀ ਦਾ ਉਹ ਸਮਾਂ ਹੁੰਦਾ ਹੈ ਜਦ ਮਨੁੱਖ ਦਾ ਮਨ ਉਸ ਦੇ ਲਾਭ ਗ੍ਰਹਿਣ ਕਰਨ ਦੇ ਯੋਗ ਹੁੰਦਾ ਹੈ।

ਮਦਰਾਸੀ–ਹੁਣ ਸਮਝਿਆ ਕਿ ਆਪ ਦੇ ਖਿਆਲ ਵਿਚ ਪ੍ਰਮਾਤਮਾ ਦੀ ਕ੍ਰਿਪਾ ਦੀ ਰੌ ਸਦੀਵ ਜਾਰੀ ਹੈ, ਪਰ ਜੋ ਲੋਗ ਇਸ ਦੀ ਪ੍ਰਾਪਤੀ ਲਈ ਸਾਹਸ ਨਹੀਂ ਕਰਦੇ ਓਹ ਕ੍ਰਿਪਾ ਦੇ ਰਤਨ ਨੂੰ ਅਜਾਈਂ ਗੁਆ ਰਹੇ ਹਨ। ਪਰ ਜੇ ਠੀਕੇ ਸਿਰ ਯਤਨ ਕੀਤਾ ਜਾਵੇ ਤਾਂ ਇਹ ਵਿਗੋਚਾ ਨਹੀਂ ਪੈਂਦਾ।

ਸਿਖ–ਸੱਚ ਹੈ ਜਦ ਅਸੀਂ ਯੋਗ ਹੁੰਦੇ ਹਾਂ ਤਾਂ ਅਕਾਲ ਪੁਰਖ ਦੀ ਕ੍ਰਿਪਾ ਦੇ ਸਦੀਵ ਚਲਦੇ ਪਰਵਾਹ ਤੋਂ ਲਾਭ ਉਠਾ ਲੈਂਦੇ ਹਾਂ, ਅਰ ਜਦ ਤੱਕ ਯੋਗ ਨਹੀਂ ਹੁੰਦੇ, ਵਿਰਵੇ ਰਹਿੰਦੇ ਹਾਂ। ਤਾਂ ਤੇ ਜੋ ਕੁਝ ਊਨਤਾਈ ਹੈ ਤਾਂ ਸਾਡੇ ਵਿਚ ਹੈ, ਉਸ ਕ੍ਰਿਪਾ ਸਿੰਧ ਦੀ ਕ੍ਰਿਪਾਲਤਾ ਵਿਚ ਨਹੀਂ। ਹੁਣ ਸਾਨੂੰ ਆਪ ਚਾਹੀਦਾ ਹੈ ਕਿ ਉਸ ਊਨਤਾਈ ਨੂੰ ਦੂਰ ਕਰੀਏ, ਫੇਰ ਉਸ ਦੀ ਕ੍ਰਿਪਾ ਆਪ ਹੀ ਸਾਡੇ ਪੁਰ ਹੋ ਰਹੀ ਪਈ ਭਾਸੇਗੀ। ਜਿਥੇ ਸਤਿਗੁਰਾਂ ਨੇ ਦੱਸਿਆ ਹੈ ਕਿ ਗੁਰ ਸਿਖਿਆ ਦਾ ਵਿਚਾਰ ਅਕਾਲ ਪੁਰਖ ਦੀ ਕ੍ਰਿਪਾ ਦੇ ਬਿਨਾਂ ਨਹੀਂ ਹੋ ਸਕਦਾ ਓਥੇ ਇਹ ਭਾਵ ਨਹੀਂ ਕਿ ਕ੍ਰਿਪਾ ਦਾ ਹੋਣਾ ਅਸੰਭਵ ਹੈ, ਸਗੋਂ ਇਹ ਭਾਵ ਹੈ ਕਿ ਆਦਮੀ ਦੀ ਆਪਣੀ ਸ਼ਕਤੀ ਇਤਨੀ ਨਹੀਂ ਕਿ ਉਹ ਬਿਨਾ ਅਕਾਲ ਪੁਰਖ ਦੀ ਸਹਾਇਤਾ ਦੇ ਫਲੀ-ਭੂਤ ਹੋ ਸਕੇ ਪਰ ਯਤਨ ਕਰਨ ਦੀ ਕੋਈ ਰੁਕਾਵਟ ਨਹੀਂ ਸਗੋਂ ਯਤਨ ਕਰਨ ਵਿਚ ਉੱਦਮੀ ਰਹਿਣਾ ਤਾਂ ਸਿਖ ਵਾਸਤੇ ਇਕ ਜ਼ਰੂਰੀ ਗੱਲ ਹੈ। ਇਹੀ ਕਾਰਨ ਹੈ ਕਿ ਗੁਰ ਸਿਖਿਆ ਦੇ ਵੀਚਾਰ ਕਰਨ ਦੇ ਲਾਇਕ ਬਣਨ ਵਾਸਤੇ ਆਦਮੀ ਨੂੰ ਪਹਿਲੇ ਕੁਝ ਪੌੜੀਆਂ ਚੜ੍ਹਨੀਆਂ ਪੈਂਦੀਆਂ ਹਨ। ਜਦ ਤੱਕ ਇਨ੍ਹਾਂ ਮੰਜ਼ਲਾਂ ਨੂੰ ਨਾ ਤੈ

ਕਰ ਜਾਵੇ ਤਦ ਤੱਕ ਗੁਰ ਸਿਖਿਆ ਦੇ ਚੰਗੀ ਤਰ੍ਹਾਂ ਵੀਚਾਰ ਕਰਨ ਦੇ ਯੋਗ ਨਹੀਂ ਹੁੰਦਾ। ਇਹ ਮੰਜ਼ਲਾਂ ਸਭ ਕੁਦਰਤੀ ਹਨ, ਜਿੱਨਾ ਵਾਧਾ ਮਨੁੱਖ ਨੇ ਅੱਜ ਤੱਕ ਅਨੇਕ ਮਤ ਮਤਾਂਤ੍ਰਾਂ ਦੁਆਰਾ ਕੀਤਾ ਹੈ ਉਸ ਸਾਰੇ ਜਤਨ ਨੇ ਹੀ ਇਨ੍ਹਾਂ ਮੰਜ਼ਲਾਂ ਨੂੰ ਥਾਪਿਆ ਹੈ। ਸਿਖੀ ਮਾਰਗ ਕਿਸੇ ਮਤ ਮਤਾਂਤ੍ਰ ਦਾ ਵਿਰੋਧੀ ਨਹੀਂ, ਸਭ ਦਾ ਮਿੱਤ੍ਰ ਹੈ ਅਰ ਸਹਾਇਕ ਹੈ, ਅਰ ਸਭ ਲਈ ਵਾਧੇ ਦਾ ਮੈਦਾਨ ਖੋਲ੍ਹਣ ਵਾਲਾ ਹੈ। ਇਹ ਉਹ ਮਾਰਗ ਹੈ ਕਿ ਜਿਸ ਨੇ ਸਭ ਮਤ ਮਤਾਂਤ੍ਰਾਂ ਦੀ ਕਦਰ ਕਰਦੇ ਕਰਾਉਂਦੇ ਹੋਏ ਦੱਸ ਦਿੱਤਾ ਹੈ ਕਿ ਐਨੀ ਕੁ ਤਰੱਕੀ ਹੋਰ ਕੀਤੀ ਜਾਵੇ ਤਾਂ ਗੁਰ ਸਿਖਿਆ ਦੀ ਵੀਚਾਰ ਯੋਗ ਹੋ ਸਕਦੇ ਹੋ। ਤਾਂ ਤੇ ਜੋ ਮਾਰਗ ਸਿਖੀ ਮਾਰਗ ਦੀ ਉੱਚ ਅਵੱਸਥਾ ਦੇ ਨੇੜੇ ਹਨ ਉਨ੍ਹਾਂ ਲਈ ਉਤਨਾ ਹੀ ਘੱਟ ਯਤਨ ਕਰਨ ਦੀ ਲੋੜ ਹੈ, ਅਰ ਜੋ ਦੂਰ ਹਨ ਉਨ੍ਹਾਂ ਲਈ ਉੱਨਾ ਹੀ ਵਧੀਕ ਜਤਨ ਕਰਨ ਦੀ ਲੋੜ ਹੈ, ਪਰ ਯਤਨ ਕਰਨ ਨਾਲ ਹੀ ਸਾਰੇ ਮਤ ਮਤਾਂਤ੍ਰ ਇਕ ਪੱਧਰ ਤੇ ਅੱਪੜ ਸਕਦੇ ਹਨ ਅਰ ਗੁਰੂ ਅਕਾਲ ਪੁਰਖ ਦੀ ਸਿਖਿਆ ਦੇ ਵੀਚਾਰਨ ਯੋਗ ਹੋ ਸਕਦੇ ਹਨ।

ਮਦਰਾਸੀ–ਆਪ ਦੇ ਇਸ ਕਥਨ ਤੋਂ ਸਿੱਧ ਹੋਇਆ ਕਿ ਆਦਮੀ ਹਰ ਵੇਲੇ ਅਕਾਲ ਪੁਰਖ ਦੀ ਕ੍ਰਿਪਾ ਦਾ ਭਾਗੀ ਹੋ ਸਕਦਾ ਹੈ ਕੇਵਲ ਜਤਨ ਦੀ ਲੋੜ ਹੈ ਅਰ ਇਹ ਜਤਨ ਆਦਮੀ ਹਰ ਇਕ ਮਤ ਵਿਚ ਕਰ ਸਕਦਾ ਹੈ ਪਰ ਪੂਰਨ ਬਿਰਧੀ ਉਸ ਵੇਲੇ ਕਰ ਸਕਦਾ ਹੈ ਜਦ ਸਿਖੀ ਮਾਰਗ ਦੇ ਉਚ ਭਾਵ ਦੇ ਨੇੜੇ ਤੇੜੇ ਹੋਵੇ। ਜਦ ਉਸ ਅਵਸਥਾ ਵਿਚ ਅਪੜਦਾ ਹੈ ਤਾਂ ਵਾਹਿਗੁਰੂ ਦੀ ਕਿਰਪਾ ਨਾਲ ਉਸ ਦੀ ਸਿੱਖਿਆ ਪੁਰ ਵਿਚਾਰ ਕਰਨ ਦੇ ਯੋਗ ਹੋ ਜਾਂਦਾ ਹੈ। ਅਤੇ ਕਿਉਂਕਿ ਸਿੱਖੀ ਮਾਰਗ ਕਿਸੇ ਮਤ ਮਤਾਂਤ੍ਰ ਦਾ ਵਿਰੋਧੀ ਨਹੀਂ ਸਗੋਂ ਹਰ ਇਕ ਦਾ ਸਹਾਇਕ ਹੈ ਅਤੇ

ਹਰੇਕ ਦੀ ਊਨਤਾਈ ਦੀ ਪੂਰਨਤਾ ਏਸ ਵਿਚ ਹੈ ਇਸ ਲਈ ਇਹ ਮਾਰਗ ਸਾਰੇ ਮਤ ਮਤਾਂਤ੍ਰਾਂ ਨੂੰ ਆਪਣੀ ਉੱਚ ਅਵਸਥਾ ਵਿਚ ਪਹੁੰਚਾ ਕੇ ਸਭ ਨੂੰ ਮਿਲਾ ਦੇਣ ਦੀ ਇੱਛਾ ਰਖਦਾ ਹੈ।

ਸਿੱਖ—ਬੇਸ਼ਕ ਤੁਸਾਂ ਮੇਰੇ ਕਥਨ ਦਾ ਸਿੱਟਾ ਠੀਕ ਕਢਿਆ ਹੈ ਪਰ ਏਨਾ ਨਾਲ ਹੋਰ ਸਮਝ ਲਓ ਕਿ ਜਦ ਆਦਮੀ ਇਸ ਉੱਚ ਅਵਸਥਾ ਵਲ ਮੂੰਹ ਕਰਕੇ ਤਰੱਕੀ ਕਰਨ ਕਰਨ ਲਗਦਾ ਹੈ; ਭਾਵੇਂ ਉਹ ਕਿਸੇ ਮਤ ਵਿਚ ਹੀ ਰਹਿ ਕੇ ਤਰੱਕੀ ਕਰੇ, ਉਸ ਨੂੰ ਅਕਾਲ ਪੁਰਖ ਦੀ ਕ੍ਰਿਪਾ, ਜੋ ਸਦੀਵ ਹੋ ਰਹੀ ਹੈ, ਉਸਦੀ ਯੋਗ ਅਤੇ ਬੇਮਲੂਮੇ ਸਹਾਇਤਾ ਕਰਦੀ ਰਹਿੰਦੀ ਰਹਿੰਦੀ ਹੈ। ਇਸ ਲਈ ਜਗਿਆਸੂ ਨੂੰ ਇਸ ਗਲ ਵਲ ਹਰ ਸਮੇਂ ਧਿਆਨ ਦੇਣਾ ਚਾਹੀਦਾ ਹੈ। ਜਦ ਉਹ ਸਮਝੇ ਕਿ ਮੈਂ ਇਸ ਪਾਸੇ ਪੂਰੀ ਤਰੱਕੀ ਨਹੀਂ ਕਰ ਰਿਹਾ ਤਾਂ ਜਾਣ ਜਾਵੇ ਕਿ ਅਕਾਲ ਪੁਰਖ ਦੀ ਕਿਰਪਾ ਦੇ ਪਾਤਰ ਹੋਣ ਲਈ ਮੇਰੇ ਵਿਚ ਕੁਝ ਊਨਤਾਈ ਉਤਪੰਨ ਹੋ ਗਈ ਹੈ ਅਰ ਜਦ ਪੁਠੇ ਪਾਸੇ ਜਾ ਰਿਹਾ ਹੋਵੇ ਤਾਂ ਤੁਰਤ ਹੀ ਅਨੁਭਵ ਕਰਨਾ ਚਾਹੀਏ ਕਿ ਉਸ ਦਇਆ ਸਾਗਰ ਦੀ ਕਿਰਪਾ ਦੀ ਪ੍ਰਾਪਤੀ ਦੇ ਅਯੋਗ ਹੋ ਗਿਆ ਹਾਂ ਕਿਉਂਕਿ ਆਦਮੀ ਦਾ ਮਨ ਉਸ ਨੂੰ ਸਦੀਵ ਬੁਰਿਆਈ ਵਲ ਲੈ ਜਾਂਦਾ ਹੈ, ਇਸ ਵਾਸਤੇ ਉਸ ਪਾਸੇ ਵਲੋਂ ਮਨ ਨੂੰ ਮੋੜਨ ਦਾ ਯਤਨ ਕਰੇ। ਵਾਕ ਹੈ: 'ਵਸਿ ਆਣਹੁ ਵੇ ਜਨੁ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ' (ਸੂਹੀ ਮ: ੪)

ਮਨ ਦੇ ਮਗਰ ਲੱਗਣ ਵਾਲੇ ਦਾ ਨਾਮ 'ਮਨਮੁਖ' ਹੈ ਅਰ ਗੁਰੂ ਅਕਾਲ ਪੁਰਖ ਦੇ ਵਲ ਜਾਣ ਵਾਲੇ ਨੂੰ ਆਮ ਬੋਲੀ ਵਿਚ 'ਗੁਰਮੁਖ' ਕਰ ਕੇ ਸਦਦੇ ਹਨ।

ਮਦਰਾਸੀ–ਹੁਣ ਮੇਰਾ ਇਕ ਹੋਰ ਸੰਸਾ ਹੈ, ਉਸ ਨੂੰ ਵੀ ਕਿਰਪਾ ਕਰ ਕੇ ਨਵਿਰਤ ਕਰੋ।

ਸਿੱਖ-ਦਸੋ ?

ਮਦਰਾਸੀ–ਆਪ ਕਹਿੰਦੇ ਹੋ ਕਿ ਸਿੱਖੀ 'ਗੁਰ ਸਿਖਿਆ' ਦੇ ਵਿਚਾਰ ਦਾ ਨਾਮ ਹੈ। ਕੀ, ਨਿਰੀ ਵੀਚਾਰ ਦੀ ਹੀ ਲੋੜ ਹੈ ਜਾਂ ਉਸ ਪੁਰ ਕੁਝ ਅਮਲ ਦੀ ਵੀ ਲੋੜ ਹੈ ?

ਸਿਖ–ਜ਼ਰੂਰ ਅਮਲ ਦੀ ਵੀ ਲੋੜ ਹੈ, ਪਰ ਜਦ ਵਿਚਾਰ ਪੱਕੀ ਹੋ ਜਾਵੇ ਤਾਂ ਅਮਲ ਸੁਭਾਵਕ ਹੀ ਹੋਣ ਲੱਗ ਪੈਂਦਾ ਹੈ। ਜੇ ਬਾਲਕ ਅੱਗ ਦੇ ਗੁਣ ਅਉਗਣ ਦਾ ਚੰਗਾ ਜਾਣੂੰ ਹੋ ਜਾਵੇ ਫੇਰ ਕੀ ਕਦੇ ਉਹ ਅੱਗ ਵਿਚ ਹੱਥ ਪਾ ਕੇ ਸੜ ਸਕਦਾ ਹੈ ? ਕਦੇ ਨਹੀਂ ! ਇਸੇ ਤਰ੍ਹਾਂ ਜੋ ਚੰਗੀ ਤਰ੍ਹਾਂ ਵਿਚਾਰ ਕੇ ਨਿਸਚੇ ਕਰ ਲਵੇ ਕਿ ਪਾਣੀ ਅੱਗ ਬੁਝਾ ਸਕਦਾ ਹੈ ਤਾਂ ਕਦੇ ਹੋ ਸਕਦਾ ਹੈ ਕਿ ਪਾਣੀ ਦੇ ਹੁੰਦਿਆਂ ਅਰ ਉਸ ਨੂੰ ਅੱਗ ਪੁਰ ਪਾ ਕੇ ਬੁਝਾਉਣ ਦੀ ਸਤਿਆ ਦੇ ਰੱਖਦਿਆਂ ਆਪਣਾ ਮਾਲ ਸੜਦਾ ਵੇਖ ਕੇ ਪਾਣੀ ਪਾ ਕੇ ਨਾ ਬੁਝਾਵੇ ? ਇਸੇ ਤਰ੍ਹਾਂ ਜਿਸ ਨੂੰ ਇਸ ਗੁਰਵਾਕ ਦੀ ਪੂਰੀ ਪੂਰੀ ਵੀਚਾਰ ਹੈ ਕਿ–"ਵਸ ਆਣਹੁ ਵੇ ਜਨ ਇਸ ਮਨ ਕਉ ਮਨ ਬਾਸੇ ਜਿਉ ਨਿਤ ਭਉਦਿਆ"। ਅਰਥਾਤ ਆਦਮੀ ਦਾ ਮਨ ਜਦ ਸ਼ੁਤ੍ਰ ਬੇ ਮੁਹਾਰ ਹੋ ਜਾਂਦਾ ਹੈ ਤਾਂ ਸਦਾ ਬੁਰੀਆਂ ਬਾੜਾਂ ਵੱਲ ਹੀ ਦੌੜਦਾ ਹੈ ਜਿਸ ਦਾ ਸਿੱਟਾ ਭੈੜਾ ਤੇ ਦੁਖਦਾਈ ਨਿਕਲਦਾ ਹੈ, ਪਰ ਜੇ ਮਨ ਨੂੰ ਕੁਕਰਮਾਂ ਤੋਂ ਹਟਕਨਾਂ ਹੋਵੇ ਤਾਂ ਪ੍ਰਮਾਤਮਾਂ ਦੇ ਹੁਕਮ ਵੱਲ ਮੋੜ ਕੇ ਲਾ ਦਿਓ, ਉਸ ਦੇ ਨੱਕ ਆਪੇ ਹੀ ਨਕੇਲ ਪੈ ਜਾਊ ਅਰ ਉਹ ਬੁਰਿਆਈਆਂ ਵੱਲੋਂ ਰੁਕ ਕੇ ਚੰਗੇ ਰਸਤੇ ਪੈ ਜਾਂਦਾ ਹੈ। ਸੋ ਮਿੱਤ੍ਰ ਜੀ ! ਗੁਰ ਸਿਖਿਆ ਦਾ ਕਾਮਲ ਵਿਚਾਰ ਸ਼ੁਭ ਅਮਲਾਂ ਨੂੰ ਸੁਤੇ ਸਿਧ ਹੀ ਉਤਪੰਨ ਕਰ ਦੇਂਦਾ ਹੈ, ਜੋ ਲੋਕ ਦਾਵਾ ਤਾਂ ਕਰਨ ਕਿ ਅਸਾਂ ਅਮਕੀ ਵੀਚਾਰ ਕਰ ਲਈ ਹੈ, ਪਰ ਅਮਲਾਂ

ਤੋਂ ਸੱਖਣੇ ਹੋਣ ਤਾਂ ਇਹ ਨਾ ਸਮਝਣਾ ਕਿ ਉਨ੍ਹਾਂ ਠੀਕ ਠੀਕ ਵੀਚਾਰ ਕਰ ਲਈ ਹੈ, ਕਿਉਂਕਿ ਪੱਕੀ ਵੀਚਾਰ ਅਮਲ ਕਰਾਏ ਬਿਨਾਂ ਰਹਿ ਨਹੀਂ ਸਕਦੀ।

ਮਦਰਾਸੀ–ਆਪ ਕਹਿੰਦੇ ਹੋ ਧਰਮ ਦੇ ਅਸੂਲਾਂ ਨੂੰ ਦੱਸਣ ਵਾਲੇ ਗੁਰੂ ਸਾਹਿਬਾਨ ਅਤੇ ਈਸ਼ਵਰ ਪ੍ਰਮਾਤਮਾਂ ਦੋਨੋਂ ਧਿਰਾਂ ਹੀ ਸਿੱਖੀ ਮਾਰਗ ਵਿਚ ਗੁਰੂ ਅਤੇ ਸਤਿਗੁਰੂ ਪਦਾਂ ਨਾਲ ਬੁਲਾਏ ਜਾਂਦੇ ਹਨ, ਕੇਵਲ ਅਸਥਾਨ ਭੇਦ ਹੈ। ਕੀ ਇਸ ਦਾ ਇਹ ਅਰਥ ਹੈ ਕਿ ਆਪ ਈਸ਼ਵਰ ਪ੍ਰਮਾਤਮਾਂ ਅਰ ਗੁਰੂ ਸਾਹਿਬਾਨ ਨੂੰ ਅਭੇਦ ਸਮਝਦੇ ਹੋ ?

ਸਿੱਖ–ਜਦ ਤੱਕ ਆਪ ਸਿੱਖੀ ਦੇ ਹਰ ਪਾਸੇ ਨੂੰ ਪੂਰੀ ਤਰ੍ਹਾਂ ਨਾ ਸਮਝ ਲਵੋ ਤੁਸੀਂ ਮੇਰੇ ਉੱਤਰ ਤੋਂ ਆਪਣੇ ਪ੍ਰਸ਼ਨ ਦਾ ਪੂਰਾ ਪੂਰਾ ਨਿਰਣਾ ਨਹੀਂ ਕਰ ਸਕੋਗੇ। ਤਾਂ ਤੇ ਹਾਲਾਂ ਇੰਨੀ ਗੱਲ ਹੀ ਤੁਸੀਂ ਸਮਝ ਲਵੋ ਕਿ ਸਰਕਾਰ "ਪਦ" ਨੂੰ ਪ੍ਰਧਾਨ ਮੰਤਰੀ ਤੋਂ ਲੈ ਕੇ ਤਹਿਸੀਲਦਾਰ ਤੱਕ ਵਰਤਦੇ ਹਨ, ਕੀ ਇਹ ਦੋਨੋਂ ਤਰ੍ਹਾਂ ਦੇ ਅਰ ਇਨ੍ਹਾਂ ਦੇ ਵਿਚਕਾਰਲੇ ਹਾਕਮ ਇਕੋ ਮਰਤਬੇ ਦੇ ਹਨ ? ਅਥਵਾ ਇਕੋ ਜਿਹੇ ਅਖ਼ਤਿਆਰ ਵਰਤਦੇ ਹਨ ? ਯਾ ਦੇਹ ਕਰਕੇ ਇਕ ਹਨ ? ਫੇਰ ਸਭ ਵਾਸਤੇ ਇਕੋ ਪਦ 'ਸਰਕਾਰ' ਕਿਉਂ ਵਰਤਿਆ ਜਾਂਦਾ ਹੈ ? ਕੀ ਇਸ ਵਾਸਤੇ ਨਹੀਂ ਕਿ ਸਭ ਮਿਲ ਕੇ ਰਾਸ਼ਟਰਪਤੀ, ਜੋ ਅਸਲ ਸਰਕਾਰ ਹੈ, ਉਸ ਦੇ ਹੁਕਮ ਦਾ ਦਰਜਾ ਬਦਰਜਾ ਅਮਲ ਕਰਾਉਂਦੇ ਹਨ। ਇਸੇ ਤਰ੍ਹਾਂ ਧਰਮ ਦੀ ਸਿਖਿਆ ਦੇਣ ਦਾ ਅਸਲ ਕੰਮ ਈਸ਼ਵਰ ਪ੍ਰਮਾਤਮਾਂ ਦੇ ਹੀ ਹੱਥ ਹੈ, ਪਰ ਜਿਨ੍ਹਾਂ ਦੁਆਰਾ ਉਹ ਸਿਖਿਆ ਆਦਮੀਆਂ ਨੂੰ ਮਿਲਦੀ ਹੈ ਉਹ ਆਦਮੀ ਉਨ੍ਹਾਂ ਸਿਖਿਆਂ ਦੇ ਪਹੁੰਚਾਵਣ ਵਾਲਿਆਂ ਨੂੰ ਵੀ ਗੁਰੂ ਪਦ ਹੀ ਦੇਂਦੇ ਹਨ। ਸਿਖੀ ਮਾਰਗ ਵੀ ਇਸੇ ਤ੍ਰੀਕੇ ਪੁਰ ਟੁਰਦਾ ਹੈ। ਪਰ ਸਿਖਿਆ ਨੂੰ ਮੁਖ ਰੱਖਣ ਵਾਸਤੇ ਇਹ

ਆਪਣੀ ਧਰਮ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸ ਸਮੇਂ ਦਾ **ਦੇਹ ਧਾਰੀ** ਗੁਰੂ ਮੰਨਦਾ ਹੈ, ਕਿਉਂਕਿ ਹਉਮੈ ਦੇ ਵਧਾਉਣ ਵਾਲੇ ਕਈ ਪੁਰਸ਼ਾਂ ਨੇ ਗੁਰੂ ਪਦਵੀ ਆਪਣੇ ਨਾਮ ਨਾਲ ਲਾ ਕੇ ਧਰਮ ਦੀ ਵਿਰੋਧਤਾ ਉਤਪੰਨ ਕਰ ਦਿੱਤੀ ਸੀ ਅਰ ਕਰਦੇ ਹਨ, ਇਸ ਲਈ ਦਸਮ ਗੁਰੂ ਜੀ ਨੂੰ ਇਸ ਗੱਲ ਦੇ ਕਰਨ ਲਈ ਹੁਕਮ ਦੇਣਾ ਪਿਆ।

ਮਦਰਾਸੀ–ਸਤ ਬਚਨ! ਪਹਿਲੇ ਹੁਣ ਤੁਸੀਂ ਗੁਰੂ ਪ੍ਰਮਾਤਮਾ ਅਰ ਉਸ ਦੀ ਸਿਖਿਆ ਦਾ ਹਾਲ ਜੋ ਸਿਖੀ ਮਾਰਗ ਸਿਖਾਉਂਦਾ ਹੈ, ਦਸ ਦਿਓ? ਪਿਛੋਂ ਮੈਂ ਆਪ ਦੇ ਧਾਰਮਕ ਤਰੀਕੇ ਪੁੱਛਾਂਗਾ।

ਸਿੱਖ–ਸਿਖੀ ਮਾਰਗ ਦੇ ਧਾਰਮਕ ਬੁਨਿਆਦੀ ਅਸੂਲ ਤਾਂ ਗੁਰ ਸਿਖਿਆ ਵਿਚ ਹੀ ਆ ਜਾਂਦੇ ਹਨ, ਅਲਬੱਤਾ ਸਿੱਖਾਂ ਦੀ ਭਾਈਚਾਰਕ ਸੁਧਾਚਾਰਕ ਜਥੇਬੰਦੀ ਆਦਿਕ ਦੇ ਤ੍ਰੀਕੇ ਜੋ ਸਮੇਂ ਨੇ ਉਤਪੰਨ ਕੀਤੇ ਹਨ ਸੋ ਵੱਖਰੇ ਹਨ, ਪਰ ਓਹ ਵੀ ਧਾਰਮਕ ਬੁਨਿਆਦੀ ਅਸੂਲਾਂ ਦੇ ਵਿਰੁਧ ਨਹੀਂ, ਕਿਉਂਕਿ ਸਿਖੀ ਮਾਰਗ ਅਸਲੀ ਤੌਰ ਤੇ ਧਾਰਮਕ ਬੁਨਿਆਦੀ ਅਸੂਲਾਂ ਤੇ ਹੀ ਖੜਾ ਹੈ, ਤਾਂ ਤੇ ਉਨ੍ਹਾਂ ਦਾਂ ਜਾਣਨਾਂ ਅਤਿ ਜ਼ਰੂਰੀ ਹੈ।

ਮਦਰਾਸੀ–ਤਾਂ ਤੇ ਆਪ ਧਾਰਮਕ ਬੁਨਿਆਦੀ ਅਸੂਲ ਹੀ ਕਥਨ ਕਰੀਏ?

ਸਿੱਖ–ਸਿਖੀ ਦੀ ਜੜ੍ਹ ਵਿਚ ਕੇਵਲ ਏਹੋ ਦੋਨੋਂ ਬਾਤਾਂ ਹਨ:–

(੧) ਪ੍ਰਮਾਤਮਾਂ ਕੀ ਵਸਤੂ ਹੈ?

(੨) ਅਸੀਂ ਪ੍ਰਮਾਤਮਾਂ ਵਿਚ ਕਿਕੁਰ ਲੀਨ ਹੋ ਸਕਦੇ ਹਾਂ?

ਜੇ ਕਦੀ ਇਨ੍ਹਾਂ ਦੋਨੋਂ ਗੱਲਾਂ ਦੀ ਸਮਝ ਚੰਗੀ ਤਰ੍ਹਾਂ ਆ ਜਾਵੇ ਤਾਂ ਸਿਖੀ ਦੀ ਸਮਝ ਪੈ ਜਾਂਦੀ ਹੈ। ਕ੍ਰਿਪਾ ਕਰਕੇ ਆਪ ਨੇ ਇਹ ਚੇਤੇ ਰੱਖਣਾ ਕਿ ਮੈਂ ਆਪਣੇ ਕਥਨ ਵਿਚ ਜਿਥੋਂ ਤੱਕ ਹੋ ਸਕੂ ਸਿਖੀ ਦਾ ਕਿਸੇ ਦੂਸਰੇ ਮਤ ਨਾਲ ਟਾਕਰਾ ਨਹੀਂ ਕਰਾਂਗਾ, ਪਰ ਕਿਤੇ ਜੇ ਕਰਨਾ ਵੀ ਪਊ ਤਾਂ ਏਨਾ ਸਮਝ ਲੈਣਾ ਕਿ

ਮੈਂ ਉਸ ਮਤ ਨੂੰ ਨੀਵਾਂ ਯਾ ਉੱਚਾ ਨਹੀਂ ਦੱਸ ਰਿਹਾ, ਕੇਵਲ ਉਦਾਹਰਣ ਦੇ ਤੌਰ ਤੇ ਉਸ ਮਤ ਦੇ ਕਿਸੇ ਵਿਸ਼ਵਾਸ ਯਾ ਅਮਲ ਦੇ ਦੱਸਣ ਤੋਂ ਆਪਣੇ ਆਸ਼ੇ ਦੇ ਸਪਸ਼ਟ ਕਰਕੇ ਦੱਸਣ ਦਾ ਹੀ ਪ੍ਰਯੋਜਨ ਹੋਵੇਗਾ, ਜੇ ਕਦੀ ਮੇਰੀ ਇਹ ਮੁਰਾਦ ਨਾ ਹੋਵੇ ਤਾਂ ਸਭ ਤੋਂ ਪਹਿਲੇ ਮੈਂ ਸਿਖੀ ਨੂੰ ਆਸਤਕਾਂ ਤੇ ਨਾਸਤਕਾਂ ਦੇ ਵੱਡੇ ਵੱਡੇ ਫਿਰਕਿਆਂ ਨਾਲ ਟਾਕਰਾ ਕਰਕੇ ਸਿਖੀ ਦੀ ਪ੍ਰੌੜਤਾ ਦੱਸਦਾ। ਪਰ ਸਿਖਾਂ ਦਾ ਵਿਸ਼ਵਾਸ ਹੈ ਕਿ ਹਰ ਇਕ ਮਤ ਵਿਚ ਕੁਝ ਨਾ ਕੁਝ ਗੁਣ ਹਨ ਅਰ ਜੋ ਔਗੁਣ ਹਨ ਕੇਵਲ ਉਨ੍ਹਾਂ ਦੇ ਤਯਾਗ ਕਰਕੇ ਹੀ ਉਨ੍ਹਾਂ ਧਰਮਾਂ ਦੇ ਸੱਜਣ ਸਿਖੀ ਮਾਰਗ ਵਿਚ ਪਹੁੰਚ ਸਕਦੇ ਹਨ। ਪ੍ਰਮਾਤਮਾਂ ਦੀ ਸ਼ਿਰਕਤ, ਰਿਆਕਾਰੀ, ਅਗਿਆਨਤਾ, ਦੁਬਾਜਰਾਪਨ ਆਦਿਕ ਔਗੁਣਾਂ ਨੇ ਮਤ ਮਤਾਂਤ੍ਰਾਂ ਵਿਚ ਭੇਦ ਪਾਏ ਹੋਏ ਹਨ, ਜੇ ਇਨ੍ਹਾਂ ਨੂੰ ਕੱਢ ਦਿੱਤਾ ਜਾਵੇ ਤਾਂ ਖਾਲਸ ਗੁਣ ਜੋ ਬਚ ਰਹਿੰਦੇ ਹਨ ਉਨ੍ਹਾਂ ਵਿਚ ਕੁਝ ਹੋਰ ਵਾਧਾ ਕਰਨ ਨਾਲ ਸਿਖੀ ਦੇ ਅਸੂਲਾਂ ਨਾਲ ਮਿਲ ਜਾਂਦੇ ਹਨ।

ਇਸੇ ਤਰ੍ਹਾਂ ਮੈਂ ਆਪ ਨੂੰ ਇਹ ਵੀ ਨਹੀਂ ਦੱਸ ਰਿਹਾ ਕਿ ਸਿਖੀ ਕਿਸ ਤਰ੍ਹਾਂ ਸ੍ਰਿਸ਼ਟੀ ਦੇ ਆਦ ਤੋਂ ਪ੍ਰਚੱਲਤ ਹੋਈ ਅਤੇ ਅੱਜ ਉਸ ਦੀ ਕੀ ਅਵਸਥਾ ਹੈ, ਜੇ ਐਸਾ ਕਰਾਂ ਤਾਂ ਹਰ ਇਕ ਮੋਟੇ ਮੋਟੇ ਮਤ ਦੀ ਪਿਛਲੀ ਵਿਥਿਆ ਫੋਲ ਬੈਠਦਾ ਕਿ ਉਸ ਵਿਚ ਗਿਆਨ ਅਤੇ ਅਗਿਆਨ ਸੱਤ ਅਤੇ ਅਸੱਤ ਦੀ ਪਰਸਪਰ ਕਿਸ ਤਰ੍ਹਾਂ ਲੜਾਈ ਹੁੰਦੀ ਰਹੀ ਅਤੇ ਉਨ੍ਹਾਂ ਮਤਾਂ ਦੇ ਕਾਰਕਾਂ ਦੇ ਅਸਲ ਅਸੂਲਾਂ ਦੇ ਆਸ਼ੇ ਨੂੰ ਉਨ੍ਹਾਂ ਦੇ ਮੁਰੀਦਾਂ ਨੇ ਕਿਸ ਤਰ੍ਹਾਂ ਬਦਲਿਆ ਹੈ, ਜਿਸ ਕਰਕੇ ਉਨ੍ਹਾਂ ਮਤਾਂ ਦੇ ਸਾਧਾਂ ਸੰਤਾਂ ਧਰਮਾਤਮਾਂ ਪੁਰਸ਼ਾਂ ਨੂੰ ਕਿਹੜੀਆਂ ਕਿਹੜੀਆਂ ਔਖਿਆਈਆਂ ਸਹਿ ਕੇ ਧਰਮ ਦੇ ਅਸਲ ਅਸੂਲਾਂ ਨੂੰ ਰੱਖਣਾ ਪਿਆ ਹੈ, ਅਤੇ ਫੇਰ ਮੁੜ ਮੁੜ ਕੇ ਕਿਸ ਤਰ੍ਹਾਂ ਖੁਦਗਰਜ਼ਾਂ

ਡਿੰਭੀਆਂ ਤੇ ਮੁਸ਼ਰਕਾਂ ਨੇ ਧਰਮ ਦੇ ਅਸੂਲਾਂ ਨੂੰ ਵਿਗਾੜਿਆ ਹੈ। ਅਰ ਮਹਾਤਮਾ ਪੁਰਸ਼ਾਂ ਨੇ ਮੁੜ ਮੁੜ ਕੇ ਧਰਮ ਨੂੰ ਕਿਸ ਤਰ੍ਹਾਂ ਸਾਵਧਾਨ ਰੱਖਿਆ ਹੈ।

ਮਦਰਾਸੀ–ਕੀ ਆਪ ਦੀ ਇਹ ਮੁਰਾਦ ਹੈ ਕਿ ਸਿਖੀ ਕੋਈ ਨਵੀਨ ਮਤ ਨਹੀਂ ਹੈ ? ਇਹ ਸ੍ਰਿਸ਼ਟੀ ਦੇ ਆਦ ਤੋਂ ਪਰਾਚੀਨ ਮਤ ਹੈ, ਸਿਖੀ ਕੇਵਲ ਇਕ ਪੁਰਾਣੇ ਧਰਮ ਦਾ ਨਵੀਨ ਨਾਮ ਹੈ।

ਸਿੱਖ–ਬੇਸ਼ਕ ਇਹ ਨਵੀਨ ਨਹੀਂ ਪਰਾਚੀਨ ਮੱਤ ਹੈ, ਪਰ ਇਸ ਦਾ ਅਰੰਭ ਸ੍ਰਿਸ਼ਟੀ ਦੇ ਅਰੰਭ ਤੋਂ ਹੀ ਪੈਦਾ ਨਹੀਂ ਹੋਇਆ, ਸਗੋਂ ਇਸ ਦਾ ਧਰਮ ਪ੍ਰਮਾਤਮਾਂ ਦੀ ਇੱਛਾ ਤੋਂ ਅੱਡ ਨਹੀਂ ਹੈ, ਇਹ ਮਤ ਉਸ ਦੇ ਹੁਕਮ ਵਿਚ ਹੈ ਜੋ ਹੁਕਮੀ ਤੋਂ ਵੱਖਰਾ ਨਹੀਂ ਹੋ ਸਕਦਾ, ਸਿੱਖੀ ਹਰ ਮਤ ਮਤਾਂਤ੍ਰ ਵਿਚ ਕੁਝ ਨਾ ਕੁਝ ਰਹੀ ਹੈ, ਰਹੇਗੀ, ਕੇਵਲ ਫਰਕ ਇਹ ਹੈ ਕਿ ਜਦ ਸਿਖੀ ਨਾਲ ਹਉਮੈਂ ਰਲ ਜਾਂਦੀ ਹੈ ਤਾਂ ਇਸ ਦਾ ਸੰਬੰਧ ਕਿਸੇ ਨਾ ਕਿਸੇ ਮਤ ਦੇ ਨਾਮ ਹੇਠ ਪੁਕਾਰਿਆ ਜਾਂਦਾ ਹੈ, ਮਿਲਗੋਭੇ ਮਤ ਵਿਚੋਂ ਹਉਂਮੈ ਕੱਢ ਦਿਓ, ਅਰ ਜੇ ਹੋਰ ਘਾਟਾ ਹੋਵੇ ਤਾਂ ਪੂਰਾ ਕਰ ਦਿਓ, ਜਿਹਾ ਕਿ ਨਾਸਤਕਾਂ ਵਿਚ ਅਕਾਲ ਪੁਰਖ ਦੇ ਨਾ ਮੰਨਣ ਦਾ ਹੈ, ਤਾਂ ਸਿੱਖੀ ਹੀ ਬਣ ਜਾਂਦੀ ਹੈ।

ਮਦਰਾਸੀ–ਹੱਛਾ ਹੁਣ ਤੁਸੀਂ "ਪ੍ਰਮਾਤਮਾ ਕੀ ਵਸਤੂ ਹੈ" ਇਸ ਪਰ ਦੱਸੋ ਕਿ ਸਿਖੀ ਦੀ ਕੀ ਵੀਚਾਰ ਹੈ ?

ਸਿੱਖ–ਕਈਆਂ ਮੱਤਾਂ ਵਿਚ ਪ੍ਰਮਾਤਮਾਂ ਦੀ ਅਨੇਕਤਾ ਮੰਨੀ ਗਈ ਹੈ ਅਰ ਕਈਆਂ ਨੇ ਅਨੇਕਤਾ ਦੀ ਗਿਣਤੀ ਵੀ ਕਾਇਮ ਕਰ ਦਿੱਤੀ ਹੈ, ਕਈਆਂ ਵਿਚ ਪ੍ਰਮਾਤਮਾ ਦੇ ਤਿੰਨ ਵਿਭਾਗ ਮੰਨੇ ਗਏ ਹਨ ਅਰ ਇਕ ਪ੍ਰਾਚੀਨ ਮਤ ਵਿਚ ਉਸ ਦੇ ਦੋ ਹਿੱਸੇ ਵੀ ਮੰਨੇ ਹਨ। ਪਰ ਸਿੱਖੀ ਵਿਚ ਕੇਵਲ ਇਕ ਪ੍ਰਮਾਤਮਾ ਹੀ ਮੰਨਿਆ ਗਿਆ ਹੈ, ਉਹ ਸ੍ਰਿਸ਼ਟੀ ਰਚਨਾਂ ਦੇ ਪਹਿਲੇ ਵੀ ਇਕ ਸੀ, ਸ੍ਰਿਸ਼ਟੀ ਰਚਨਾਂ ਦੇ ਅਰੰਭ ਅਰ ਅੱਜ ਤੋਂ ਪਹਿਲੇ

ਸਮੇਂ ਵਿਚ ਵੀ ਇਕ ਹੀ ਸੀ, ਹੁਣ ਵੀ ਇਕ ਹੈ ਤੇ ਅੱਜ ਤੋਂ ਅੱਗੋਂ ਵੀ ਇਕ ਹੀ ਰਹੇਗਾ, ਕਦੀ ਵੀ ਇਕ ਤੋਂ ਵਧੀਕ ੨, ੩, ਯਾ ਬਹੁਤ ਨਹੀਂ ਹੋਵੇਗਾ, ਅਰ ਉਸ ਦੇ ਹਿੱਸੇ ਕਦੇ ਨਹੀਂ ਹੋ ਸਕਦੇ। ਅਤੇ ਉਸ ਦੀ ਏਕਤਾ ਵਿਚ ਕਦੇ ਫਰਕ ਹੋ ਹੀ ਨਹੀਂ ਸਕਦਾ। ਅਕਸਰ ਮਤਾਂ ਵਿਚ ਉਸ ਦੀ ਏਕਤਾ ਦੇ ਅਗਿਆਨ ਨੇ ਅਰ ਉਸ ਦੇ ਗੁਣਾਂ ਦੇ ਅਗਿਆਨ ਨੇ ਭੇਦ ਪਾ ਦਿੱਤਾ ਹੈ। ਜੇਕਰ ਉਨ੍ਹਾਂ ਮਤਾਂ ਵਿਚ ਉਸ ਦੀ ਏਕਤਾ ਅਤੇ ਉਸ ਦੇ ਗੁਣਾਂ ਦਾ ਯਥਾਰਥ ਗਿਆਨ ਹੋ ਜਾਵੇ ਤਾਂ ਮਤ ਮਤਾਂਤ੍ਰਾਂ ਦੀ ਰਾੜ ਬਹੁਤ ਕੁਝ ਮਿਟ ਸਕਦੀ ਹੈ, ਜਿਸ ਤੇ ਗੁਰੂ ਨਾਨਕ ਦੇਵ ਜੀ ਨੇ (ਜੋ ਨਿਰੋਲ ਸਿੱਖੀ ਮਾਰਗ ਦੇ ਪ੍ਰਗਟ ਕਰਨ ਵਾਲੇ ਇਸ ਸਮੇਂ ਹੋਏ ਹਨ) ਸਭ ਤੋਂ ਪਹਿਲੋਂ ਇਹ ਗੱਲ ਦੱਸਣ ਦਾ ਯਤਨ ਕੀਤਾ ਹੈ ਅਰ ਇਸ ਪੁਰ ਵੱਡਾ ਜ਼ੋਰ ਦਿੱਤਾ ਹੈ ਕਿ ਮਨੁੱਖ ਮਾਤ੍ਰ ਨੂੰ ਅਕਾਲ ਪੁਰਖ ਦੀ ਏਕਤਾ ਅਤੇ ਉਸ ਦੇ ਮੁਖ ਗੁਣਾਂ ਦਾ ਯਥਾਰਥ ਬੋਧ ਹੋ ਜਾਵੇ। ਇਹ ਬੋਧ ਉਨ੍ਹਾਂ ਨੇ ਚਿੰਨ੍ਹ ਅਰ ਬਾਣੀ ਦੋਵੇਂ ਤਰ੍ਹਾਂ ਪ੍ਰਗਟ ਕੀਤਾ ਹੈ। ਜਿਸ ਤੁਕ ਵਿਚ ਇਹ ਦੋਵੇਂ ਤਰੀਕੇ ਦੱਸੇ ਗਏ ਹਨ ਉਸ ਨੂੰ ਸਿਖੀ ਮਾਰਗ ਵਿਚ "ਬੀਜ ਮੰਤ੍ਰ" ਅਥਵਾ ਸਿਖੀ ਦਾ ਪਹਿਲਾ ਬੁਨਿਆਦੀ ਅਸੂਲ ਕਹਿ ਕੇ ਸਦਦੇ ਹਨ।

ਮਦਰਾਸੀ–ਉਹ ਬੀਜ ਮੰਤ੍ਰ ਕੀ ਹੈ ? ਅਰ ਉਸ ਦੇ ਦੋਵੇਂ ਵਿਭਾਗ ਕੀ ਹਨ ?

ਸਿੱਖ–੧ ਓ ਸਤਿਨਾਮੁ, ਕਰਤਾ ਪੁਰਖ, ਨਿਰਭਉ, ਨਿਰਵੈਰ, ਅਕਾਲ ਮੂਰਤਿ, ਅਜੂਨੀ ਸੈਭੰ, ਗੁਰਪ੍ਰਸਾਦਿ ॥

ਇਹ ਮਹਾਂ ਵਾਕ ਬੀਜ ਮੰਤ੍ਰ ਹੈ ਅਤੇ ਇਸ ਵਿਚ ੧ ਓ ਤਾਂ ਚਿੰਨ੍ਹ ਹੈ ਜੋ ਪਹਿਲਾ ਭਾਗ ਹੈ ਤੇ ਬਾਕੀ ਦੀ ਤੁਕ ਦੂਜਾ ਭਾਗ ਹੈ ਜੋ

ਅਕਾਲ ਪੁਰਖ ਦੇ ਗੁਣਾਂ ਦਾ ਲਖਾਇਕ ਹੈ। ਇਸ ਮਹਾਂ ਵਾਕ ਵਿਚ ਪ੍ਰਮਾਤਮਾ ਦੀ ਏਕਤਾ ਅਤੇ ਉਸ ਦੇ ਮੁਖ ਗੁਣਾਂ ਦਾ ਜੋ ਮਨੁੱਖ ਚੰਗੀ ਤਰ੍ਹਾਂ ਸਮਝ ਸਕਦਾ ਹੈ, ਵਰਨਣ ਹੈ। ਸਿੱਖੀ ਮਾਰਗ ਦੀ ਜੜ੍ਹ ਇਹੀ ਮੰਤ੍ਰ ਹੈ ਤੇ ਸਿਖੀ ਦੀ ਇਮਾਰਤ ਇਸੇ ਮਹਾਂ ਵਾਕ ਨੇ ਸਾਰੀ ਦੁਨੀਆਂ ਦੇ ਝਗੜੇ ਜੋ ਮਤ ਮਤਾਂਤ੍ਰਾਂ ਦੀ ਬੇ ਸਮਝੀ ਪਿਛੇ ਪਏ ਹੋਏ ਹਨ ਭਲੀ ਪਰਕਾਰ ਹੱਲ ਕਰਨੇ ਹਨ, ਤਾਂ ਤੇ ਇਸ ਦਾ ਸਮਝਣਾ ਐਸਾ ਜ਼ਰੂਰੀ ਹੈ ਕਿ ਬਿਨਾਂ ਇਸ ਦੀ ਪੂਰੀ ਸਮਝ ਦੇ ਸਿਖੀ ਮਾਰਗ ਦੀ ਸਮਝ ਆ ਹੀ ਨਹੀਂ ਸਕਦੀ, ਇਸ ਮਹਾਂ ਵਾਕ ਦੇ ਸਮਝਣ ਵਾਸਤੇ ਜਗਿਆਸੂ ਸਦੀਵ ਯਤਨ ਕਰਦਾ ਰਹਿੰਦਾ ਹੈ, ਅਰ ਇਸ ਦੀ ਵਿਚਾਰ ਜਗਿਆਸੂ ਨੂੰ ਸਾਰੀਆਂ ਮੰਜ਼ਲਾਂ ਤੈ ਕਰਾਕੇ, ਜਦ ਉਹ ਦੂਸਰੇ ਅਸੂਲ ਅਨੁਸਾਰ, ਜੋ ਬੀਜ ਮੰਤ੍ਰ ਦੇ ਨਾਲ ਹੀ ਲਿਖਿਆ ਹੈ, ਅਭਿਆਸੀ ਹੋ ਜਾਵੇ, ਅਕਾਲ ਪੁਰਖ ਦੀ ਸਮੀਪਤਾ ਤੱਕ ਅਪੜਾ ਦਿੰਦੀ ਹੈ, ਜਿਥੇ ਸਦੀਵ ਮਹਾਂ ਅਨੰਦ ਹੀ ਮਹਾਂ ਅਨੰਦ ਹੈ, ਉਸ ਕਿਰਪਾ ਮੰਡਲ ਵਿਚ ਪਹੁੰਚ ਕੇ ਜੀਵ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ਤੇ ਸੰਸਾਰ ਵਿਚ ਜੀਵਨ ਮੁਕਤ ਸਦਾਉਂਦਾ ਹੈ, ਜਿਕੁਰ ਜਲ ਦੀ ਬੂੰਦ ਸਾਗਰ ਵਿਚ ਅੱਪੜ ਕੇ ਨਸ਼ਟ ਨਹੀਂ ਹੁੰਦੀ ਪਰ ਆਪਣੀ "ਹਉਂਮੈ" ਨਵਿਰਤ ਕਰਦੀ ਹੈ ਇਕੁਰ ਹੀ ਜੀਵ ਭਾਵੇਂ ਆਪਣੀ ਜੀਵਤਾ ਦੂਰ ਨਹੀਂ ਕਰਦਾ ਪਰ ਜੀਵ ਪੁਣੇ ਦੀ 'ਹਉਂਮੈ' ਨਵਿਰਤ ਕਰਕੇ ਅਕਾਲ ਪੁਰਖ ਦੀ ਸ਼ਰਨ ਵਿਚ ਅਭੇਦ ਹੋ ਜਾਂਦਾ ਹੈ। ਜਿਸ ਤਰ੍ਹਾਂ ਬੂੰਦ ਦਾ ਸਾਗਰ ਵਿਚ ਅਭੇਦ ਹੋਣਾ ਬੂੰਦ ਲਈ ਕੋਈ ਹੰਕਾਰ ਦਾ ਕਾਰਨ ਨਹੀਂ ਹੈ ਸਗੋਂ ਨਿੰਮਰਤਾ ਸਿੱਧ ਕਰਦਾ ਹੈ, ਇਕੁਰ ਜੀਵ ਦਾ ਅਕਾਲ ਪੁਰਖ ਵਿਚ ਲੀਨ ਹੋਣਾ ਵੀ ਉਸ ਦੀ ਨਿਮਰਤਾ ਦਾ ਸਬੂਤ ਹੈ, ਜਿਸ ਤੇ ਜਦ ਮਨੁੱਖ ਸਿਖੀ ਮਾਰਗ ਪੁਰ ਟੁਰਦਾ ਹੈ ਤਾਂ ਉਸ ਦਾ ਵਾਧਾ ਨਿਮਰਤਾ

ਵੱਲ ਹੁੰਦਾ ਹੈ ਅਤੇ ਨਿਮਰਤਾ ਦੀ ਪੂਰਨਤਾ ਉਸ ਵੇਲੇ ਹੁੰਦੀ ਹੈ ਜਦ ਉਸ ਦੀ ਹਉਮੈਂ ਮੂਲੋਂ ਹੀ ਪੁੱਟੀ ਜਾਂਦੀ ਹੈ ਅਰ ਉਸ ਨੂੰ ਹਉਮੈਂ ਦਾ ਗਿਆਨ ਤੱਕ ਵੀ ਨਹੀਂ ਰਹਿੰਦਾ।

ਮੈਂ ਪਹਿਲੇ ਆਪ ਨੂੰ ਦਸ ਦਿਤਾ ਹੈ ਕਿ ਅਕਾਲ ਪੁਰਖ ਅਤੇ ਉਸ ਦੇ ਗੁਣਾਂ ਦਾ ਗਿਆਨ ਉਨ੍ਹਾਂ ਨੇ ਚਿੰਨ੍ਹ ਅਤੇ ਪਦਾਂ ਦੁਆਰਾ ਦੱਸਿਆ ਹੈ । ਪਹਿਲੇ ਮੈਂ ਦਸਦਾ ਹਾਂ ਕਿ "੧ ਓ" ਚਿੰਨ੍ਹ ਦਾ ਅਰਥ ਸਿੱਖੀ ਮਾਰਗ ਵਿਚ ਕੀ ਸਮਝਿਆ ਜਾਂਦਾ ਹੈ । ਇਸ ਚਿੰਨ੍ਹ ਵਿਚ ਦੋਨੋਂ ਅਕਾਲ ਪੁਰਖ ਦੀਆਂ ਅਵਸਥਾਂ ਦੱਸੀਆਂ ਹਨ। ਜਦ ਓਸ ਨੇ ਸ੍ਰਿਸ਼ਟੀ ਨਹੀਂ ਸੀ ਰਚੀ ਜੇ ਉਸ ਦੀ ਉਸ ਸਮੇਂ ਦੀ ਅਵਸਥਾ ਨੂੰ ਲਭਿਆ ਜਾਵੇ ਤਾਂ ਕੇਵਲ ਏਹੀ ਨਜ਼ਰ ਆਂਵਦਾ ਹੈ ਕਿ ਓਹ ੧ ਸੀ। ਇਸ ਤੋਂ ਸਿਵਾ ਓਸ ਦੇ ਕਿਸੇ ਗੁਣ ਦਾ ਨਾਮ ਨਹੀਂ ਰਖਿਆ ਜਾ ਸਕਦਾ । ਜੇ ਓਸਨੇ ਸ੍ਰਿਸ਼ਟੀ ਉਤਪੰਨ ਕੀਤੀ ਹੁੰਦੀ ਤਾਂ ਉਸ ਨੂੰ ਕਰਤਾ ਕਹਿੰਦੇ, ਜੇ ਉਸ ਸਮੇਂ ਦੇਵੀ ਦੇਵਤਿਆਂ ਦੇ ਸੰਗਰਾਮ ਹੁੰਦੇ ਤੇ ਇਕ ਦੇਵਤਾ ਦੂਜੇ ਪਾਸੋਂ ਨਠਾ ਫਿਰਦਾ ਤਾਂ ਇਨ੍ਹਾਂ ਦੇ ਟਾਕਰੇ ਪੁਰ ਅਕਾਲ ਪੁਰਖ ਨੂੰ ਨਿਰਵੈਰ ਕਹਿੰਦੇ, ਜੋ ਕੋਈ ਵਸਤੂ ਸ੍ਰਿਸ਼ਟੀ ਪੁਰ ਜ਼ੁਲਮ ਕਰਨ ਵਾਲੀ ਹੁੰਦੀ ਤਾਂ ਇਸ ਦੇ ਟਾਕਰੇ ਪੁਰ ਇਸ ਨੂੰ ਕਿਰਪਾ ਸਾਗਰ ਆਦਿਕ ਕਹਿੰਦੇ, ਸ੍ਰਿਸ਼ਟੀ ਤੋਂ ਪਹਿਲੇ ਉਹ ਕੇਵਲ ਆਪ ਹੀ ਆਪ ਸੀ ਜਿਸ ਤੇ ਉਸ ਦੀ ਏਕਤਾ ਦੇ ਬਿਨਾਂ ਉਸ ਦੇ ਹੋਰ ਕਿਸੇ ਗੁਣ ਨੂੰ ਮੁਖ ਨਹੀਂ ਮੰਨਿਆ ਜਾ ਸਕਦਾ। ਜੇ ਉਸ ਸਮੇਂ ਇਕ ਤੋਂ ਵਧੀਕ ਦੋ ਤਿੰਨ ਯਾ ਵਧ ਪ੍ਰਮੇਸ਼ਰ ਹੁੰਦੇ ਅਤੇ ਉਨ੍ਹਾਂ ਦੀ ਰਚੀ ਹੋਈ ਸ੍ਰਿਸ਼ਟੀ ਇਕੋ ਜਿਹੀ ਨਾ ਹੁੰਦੀ ਸਗੋਂ ਉਨ੍ਹਾਂ ਦੇ ਨਿਯਮਾਂ ਵਿਚ ਭਿੰਨਤਾ ਹੁੰਦੀ ਅਤੇ ਇਕ ਸ੍ਰਿਸ਼ਟੀ ਦੂਜੀ ਦੇ ਟਾਕਰੇ ਵਿਚ ਵਧ ਯਾ

ਘਟ ਯਾ ਸੁਭ ਅਥਵਾ ਭੈੜੇ ਗੁਣਾਂ ਵਾਲੀ ਹੁੰਦੀ, ਫੇਰ ਭਾਵੇਂ ਅਨੇਕ ਹੋਣ ਦਾ ਭਰਮ ਕਰ ਸਕਦੇ, ਪਰ ਅਜਿਹਾ ਹੈ ਨਹੀਂ। ਜੋ ਕੁਦਰਤੀ ਨਿਯਮ ਸਾਡੀ ਇਸ ਧਰਤੀ ਪਰ ਪ੍ਰਚੱਲਤ ਹਨ ਸੋ ਹੀ ਸਾਰੀ ਸ੍ਰਿਸ਼ਟੀ ਵਿਚ ਕੰਮ ਕਰ ਰਹੇ ਹਨ। ਜਿੰਨੀਕੁ ਮਨੁੱਖ ਨੇ ਵਿਦਿਆ ਵਿਚ ਉੱਨਤੀ ਕੀਤੀ ਹੈ ਉਸ ਨਾਲ ਇਹ ਸਭ ਗੱਲਾਂ ਸਿਧ ਹੋ ਚੁਕੀਆਂ ਹਨ ਜਿਨ੍ਹਾਂ ਕਰਕੇ ਪਰਮਾਤਮਾ ਦੀ ਏਕਤਾ ਜੋ ਸਿਖੀ ਮਾਰਗ ਵਿਚ ਗੁਰੂ ਜੀ ਨੇ ਅਨੁਭਵ ਕੀਤੀ ਹੈ ਕਿਸੇ ਤਰ੍ਹਾਂ ਵੀ ਅਸ਼ੁੱਧ ਸਿਧ ਨਹੀਂ ਹੁੰਦੀ। ਪਰ ਸ੍ਰਿਸ਼ਟੀ ਰਚਨਾਂ ਤੋਂ ਅੱਜ ਤਕ ਕੀ ਦੇਖ ਰਹੇ ਹਾਂ? ਭਾਵੇਂ ਨਿਰਾਕਾਰ ਪਰਮਾਤਮਾ ਨੂੰ ਸਾਡੀ ਦੇਹ ਦੀ ਅੱਖ ਨਹੀਂ ਵੇਖ ਸਕਦੀ ਪਰ ਘਟੋ ਘਟ ਜੋ ਰਚਨਾ ਆਕਾਸ਼ ਵਿਚ ਪ੍ਰਿਥਵੀ ਦੇ ਦੁਆਲੇ ਬਣੀ ਬੈਠੀ ਹੈ ਉਸ ਨੂੰ ਵੇਖ ਕੇ ਜੋ ਨਤੀਜੇ ਅਸਾਂ ਕਢੇ ਹਨ ਬਿਅੰਤ ਹਨ, ਸਾਇੰਸ, ਯੋਗ ਅਤੇ ਫਲਸਫ਼ਿਆਂ ਸਗੋਂ ਨਾਸਤਕ ਮਤ ਵੀ ਉਨ੍ਹਾਂ ਨਤੀਜਿਆਂ ਦੇ ਭਲੀ ਪਰਕਾਰ ਦਸਣ ਦੇ ਯੋਗ ਨਹੀਂ। ਕਿਸ ਦੀ ਇਹ ਮਜਾਲ ਹੈ ਕਿ ਉਹ ਸ੍ਰਿਸ਼ਟੀ ਰਚਨਾਂ ਦੇ ਭੇਦਾਂ ਨੂੰ ਵੇਰਵੇ ਨਾਲ ਦੱਸ ਸਕੇ? ਵਹਿਮ ਦੇ ਖੰਭ ਟੁਟ ਜਾਂਦੇ ਹਨ, ਕਿਆਸ ਮੂਧਾ ਹੋ ਕੇ ਡਿਗ ਪੈਂਦਾ ਹੈ, ਫੇਰ ਭਲਾ ਕਿਸ ਦੀ ਕਲਮ ਇਸ ਕੰਮ ਲਈ ਖੜੀ ਹੋ ਸਕਦੀ ਹੈ? ਹਾਂ ਜੇ ਮਨੁੱਖ ਚਾਹੇ ਤਾਂ ਇਕ ਮੋਟਾ ਜਿਹਾ ਚਿਤਰ ਸ੍ਰਿਸ਼ਟੀ-ਰਚਨਾ ਦਾ ਬਣਾ ਸਕਦਾ ਹੈ।

ਮਦਰਾਸੀ–ਉਹ ਕੈਸਾ ਚਿੱਤ੍ਰ?

ਸਿੱਖ–ਪਹਿਲੇ ਤਾਂ ਉਹ ਇਹ ਦੱਸ ਸਕਦਾ ਹੈ ਕਿ ਜਿਸ ਪ੍ਰਿਥਵੀ ਦੇ ਗਿਰਦੇ ਅਸੀਂ ਰਹਿੰਦੇ ਹਾਂ ਉਸ ਦੇ ਸਾਰੇ ਪਾਸੀਂ ਜੇ ਅਸੀਂ ਅੱਖ ਤੋਂ ਕੰਮ ਲੈਂਦੇ ਹਾਂ ਤਾਂ ਇਕ ਗੋਲ ਚੱਕਰ ਅਨੁਭਵ ਹੋ ਸਕਦਾ ਹੈ, ਜੇ ਇਸ ਚੱਕਰ ਦੇ ਉਪਰ ਵੀ ਕਿਆਸ ਹੋਵੇ ਤਾਂ ਕਿਸੇ ਤਰ੍ਹਾਂ ਦਾ ਗੋਲ ਚੱਕਰ ਹੋ ਸਕਦਾ ਹੈ। ਪਰ ਕੀ ਇਸ ਤੋਂ

ਇਹ ਸਿੱਧ ਹੋ ਸਕਦਾ ਹੈ ਕਿ ਬਾਕੀ ਸ੍ਰਿਸ਼ਟੀ ਇਨ੍ਹਾਂ ਚੱਕਰਾਂ ਵਿਚ ਆ ਗਈ ? ਜੇ ਐਸਾ ਹੁੰਦਾ ਤਾਂ ਉਹ ਚਿੱਤ੍ਰ "ੳ" ਹੁੰਦਾ, ਪਰ ਕਿਆਸ ਇਸ ਗੱਲ ਨੂੰ ਮੰਨ ਨਹੀਂ ਸਕਦਾ, ਤਾਂ ਤੇ ਚੱਕਰ ਦੀ ਗੁਲਾਈ ਨੂੰ ਕੁੰਡਲ (Coil) ਵਤ ਖੋਲ੍ਹਨਾ ਪੈਂਦਾ ਹੈ, ਅਰ ਖੁਲ੍ਹੇ-ਪਨ ਵਿਚ ਇਹ ਨੀਯਤ ਨਹੀਂ ਹੋ ਸਕਦਾ ਕਿ ਕਿਥੋਂ ਤੱਕ ਬਾਹਰ ਵੀ ਹੈ, ਸੋ ਜੇ ਇਸ ਚਿੱਤ੍ਰ ਨੂੰ "ੴ" ਇਸ ਤਰ੍ਹਾਂ ਬਣਾ ਕੇ ਦੱਸ ਦਿੱਤਾ ਜਾਵੇ ਜਿਸ ਤੋਂ ਪ੍ਰਗਟ ਹੋਵੇ ਕਿ ਹਰ ਪਾਸੇ ਭਾਵੇਂ ਚੱਕਰ ਹੀ ਚੱਕਰ ਸ੍ਰਿਸ਼ਟੀ ਦੇ ਹਨ ਪਰ ਚੱਕਰਾਂ ਦੀ ਹੱਦ ਨੀਯਤ ਨਹੀਂ ਹੋ ਸਕਦੀ, ਤਾਂ ਤੇ ਜੇ ਕੋਈ ਸ਼ਕਲ ਸ੍ਰਿਸ਼ਟੀ ਰਚਨਾਂ ਦੀ ਹੋ ਸਕਦੀ ਹੈ ਤਾਂ "ੴ" ਹੀ ਹੋ ਸਕਦੀ ਹੈ। ਹੁਣ ਸਿੱਖੀ ਇਹ ਦਸਦੀ ਹੈ ਕਿ ਸ੍ਰਿਸ਼ਟੀ ਆਪਣੇ ਆਪ ਹੀ ਉਤਪੰਨ ਨਹੀਂ ਹੋਈ। ਇਹ ਇਕ ਮਿੰਟ ਵੀ ਆਪਣੇ ਕਰਤਾ ਤੋਂ ਨਿਰਾਸ੍ਰਤ ਨਹੀਂ ਹੋ ਸਕਦੀ, ਜਿਸ ਤੇ ਸ੍ਰਿਸ਼ਟੀ ਮਾਰਗ ਵਿਚ ਅਕਾਲ ਪੁਰਖ ਦਾ ਚਿੰਨ੍ਹ "੧ੴ" ਦੱਸਿਆ ਗਿਆ ਹੈ। ਇਸ ਤੋਂ ਇਹ ਮੁਰਾਦ ਹੈ ਕਿ ਅਕਾਲ ਪੁਰਖ ਸ੍ਰਿਸ਼ਟੀ ਤੋਂ ਪਹਿਲੇ ਇਕ ਸੀ ਅਤੇ ਸ੍ਰਿਸ਼ਟੀ ਰਚਨਾ ਕਰਕੇ ਵੀ ਮਾਇਆ ਤੋਂ ਅੱਡ ਹੈ ਪਰ ਉਸ ਦਾ ਅਰ ਰਚਨਾ ਦਾ ਸੰਬੰਧ ਐਥੋਂ ਤੱਕ ਹੈ ਕਿ ਰਚਨਾ ਇਸ ਤੋਂ ਕਦੇ ਦੁਰਾਡੇ ਜਾ ਨਹੀਂ ਸਕਦੀ। ਉਹ ਸਦਾ ਹੀ ਉਸ ਦੇ ਆਸਰਤ ਹੈ, ਜਿਸ ਤਰ੍ਹਾਂ ਕਿਰਨਾਂ ਦਾ ਸੰਬੰਧ ਸੂਰਜ ਤੋਂ ਅੱਡ ਹੋਣ ਪੁਰ ਕਿਰਨਾਂ ਦਾ ਅਭਾਵ ਹੋ ਜਾਂਦਾ ਹੈ, ਇਸ ਤਰ੍ਹਾਂ ਸੰਬੰਧੀ ਦਾ ਸੰਬੰਧ ਅਕਾਲ ਪੁਰਖ ਨਾਲੋਂ ਟੁਟਣ ਨਾਲ ਸ੍ਰਿਸ਼ਟੀ ਨੂੰ ਅਭਾਵ ਕਰ ਦੇਂਦਾ ਹੈ। ਤਾਂ ਤੇ ਇਸ ਚਿੰਨ੍ਹ ਤੋਂ ਇਹ ਸਿਖਿਆ ਮਿਲਦੀਆਂ ਹਨ: ਪਹਿਲੀ ਇਹ

ਕਿ ਅਕਾਲ ਪੁਰਖ ਇੱਕ ਹੈ; ਦੂਜੀ ਇਹ ਕਿ ਸ੍ਰਿਸ਼ਟੀ ਰਚਨਾਂ ਦੇ ਕਰਨ ਪੁਰ ਵੀ ਉਹ ਅਲੇਪ ਹੈ, ਤੀਜੀ ਇਹ ਕਿ ਉਸ ਨੇ ਸ੍ਰਿਸ਼ਟੀ ਨੂੰ ਰਚ ਕੇ ਆਪਣੇ ਆਸਰਤ ਰੱਖਿਆ ਹੈ। ਰਚਨਾ ਆਪਣੇ ਆਪ ਨਹੀਂ ਹੋ ਗਈ। ਉਸ ਤੋਂ ਸੁਤੰਤਰ ਨਹੀਂ। ਇਹ ਸਿਖੀ ਮਾਰਗ ਦਾ ਸਮੁੰਦਰ ਨੂੰ ਕੌਲ ਵਿਚ ਵਿਖਾਣ ਵਾਲਾ ਚਰਿਤ੍ਰ ਇਕ ਤਰ੍ਹਾਂ ਦਾ ਮੋਨੋਗਰਾਮ (ਸੰਖੇਪ ਚਿਤ੍ਰ) ਹੈ, ਜੋ ਸਿੱਖ ਹਰ ਸਮੇਂ ਹਰ ਇਕ ਕੰਮ ਵਿਚ ਆਪਣੀਆਂ ਅੱਖਾਂ ਅਗੇ ਰਖਦਾ ਹੈ। ਜਿਨ੍ਹਾਂ ਪਦਾਂ ਦੀ ਪੰਗਤੀ ਇਸ ਨਾਲ ਲਾਈ ਗਈ ਹੈ ਉਸ ਦਾ ਪ੍ਰਯੋਜਨ ਵੀ ਸਮਝ ਲਵੋ। ਸਭ ਤੋਂ ਪਹਿਲੇ ਪਦ ਸਤਿ ਦਾ ਆਇਆ ਹੈ ਜੋ ਦਸਦਾ ਹੈ ਕਿ ਪ੍ਰਮਾਤਮਾ ਹੀ ਸਤਿ ਹੈ, ਸ੍ਰਿਸ਼ਟੀ ਰਚਨਾਂ ਉਸ ਦੇ ਆਪਣੇ ਸਤਿ ਹੋਣ ਦੀ ਨਿਸ਼ਾਨੀ ਹੈ। ਜੇ ਕਦੀ ਉਹ ਅਸੱਤ ਹੁੰਦਾ ਤਾਂ ਰਚਨਾਂ ਦਾ ਭਾਗ ਹੀ ਬਣ ਜਾਂਦਾ। ਭਾਵੇਂ ਰਚਨਾਂ ਕਿਸੇ ਸਮੇਂ ਉਸ ਦੀ ਇੱਛਾ ਅਨੁਸਾਰ ਖੈ ਹੋ ਜਾਊ ਅਥਵਾ ਬਦਲ ਜਾਊ ਪਰ ਉਹ ਇਕ-ਰਸ ਅੱਡ ਹੀ ਰਹੇਗਾ ਜਿਸ ਤੇ ਉਸ ਦੀ ਸਤਜਤਾ ਵਿਚ ਫਰਕ ਨਹੀਂ ਆਵੇਗਾ। ਫੇਰ ਦੂਜਾ ਪਦ "ਨਾਮੁ" ਅਰਥਾਤ ਸੰਗਯਾ। ਸੰਗਯਾ ਕਿਸੇ ਗੁਣ ਪਿੱਛੇ ਹੀ ਰੱਖੀ ਜਾਂਦੀ ਹੈ, ਪਰ ਉਸ ਵਿਚ ਸਾਰੀਆਂ ਸੰਗਜਾਂ ਘਟਦੀਆਂ ਹਨ ਕਿਉਂਕਿ ਜੋ ਪਦਾਰਥ ਬਣ ਸਕਦੇ ਹਨ ਸਭ ਸ੍ਰਿਸ਼ਟੀ ਰਚਨਾ ਵਿਚ ਹੀ ਆਏ ਹਨ। ਮਨੁਖ ਨੇ ਜੋ ਕੁਝ ਜੋੜ ਤੋੜ ਕੀਤਾ ਹੈ ਤਾਂ ਉਸ ਵਿਚ ਸ੍ਰਿਸ਼ਟੀ ਦੇ ਨਿਯਮ ਹੀ ਕੰਮ ਕਰ ਰਹੇ ਹਨ ਅਤੇ ਕਿਸੇ ਬਾਹਰਲੇ ਨਿਯਮ ਤੋਂ ਕੰਮ ਨਹੀਂ ਲੀਤਾ। ਤਾਂ ਤੇ ਸਾਰੀਆਂ ਸੰਗਜਾਂ ਕੇਵਲ ਉਸੇ ਅਕਾਲ ਪੁਰਖ ਪੁਰ ਹੀ ਘਟਣਗੀਆਂ। ਸੋ ਸਾਰੇ ਗੁਣਾਂ ਦਾ ਹੇਤੂ ਓਹੀ ਇਕ ਹੈ ਜੋ ਸ੍ਰਿਸ਼ਟੀ ਰਚਨਾਂ ਤੋਂ ਪਹਿਲੇ 'ਅਨਾਮ' ਕਿਆਸ ਕੀਤਾ ਜਾ

ਸਕਦਾ ਸੀ, ਪਰ ਹੁਣ ਸਾਰੇ ਹੀ ਨਾਮਾਂ ਵਾਲਾ ਹੈ, ਐਥੋਂ ਤਕ ਕਿ ਉਸ ਦੇ ਨਾਮ ਦਾ ਪੂਰਨ ਗਿਆਨ ਹੋਣਾ ਵੀ ਅਸੰਭਵ ਹੈ। ਇਸੇ ਲਈ ਦਸਮ ਗੁਰੂ ਜੀ ਨੇ ਜਾਪੁ ਸਾਹਿਬ ਵਿਚ ਪ੍ਰਮਾਤਮਾ ਦੇ ਨਾਮ ਵਰਨਣ ਕਰਨ ਸਮੇਂ ਸਾਫ ਲਿਖ ਦਿਤਾ ਹੈ ਕਿ "ਤਵ ਸਰਬ ਨਾਮ ਕਥੈ ਕਵਨ ? ਕਰਮ ਨਾਮ ਬਰਨਤ ਸੁਮਤ" ਅਰਥਾਤ 'ਅਕਾਲ ਪੁਰਖ' ਦੇ ਸਾਰੇ ਨਾਮ ਤਾਂ ਭੁਲਾ ਕੌਣ ਕਹਿ ਸਕਦਾ ਹੈ, ਕੁਝ ਕੁ ਕਰਮ ਨਾਮ ਵਰਨਨ ਕੀਤੇ ਜਾਂਦੇ ਹਨ। ਪਰ ਇਕ ਗੱਲ ਠੀਕ ਪ੍ਰਤੀਤ ਹੋ ਰਹੀ ਹੈ ਕਿ ਉਸ ਦੇ ਗੁਣ ਕਿਸੇ ਪਾਸੋਂ ਲਏ ਹੋਏ ਨਹੀਂ, ਉਹ ਉਸ ਦੇ ਅੰਦਰ ਉਸ ਦੀ ਆਪਣੀ ਤਰ੍ਹਾਂ ਹੀ ਅਟੱਲ ਹਨ। ਤਾਂ ਤੇ ਉਹ ਆਪ ਵੀ ਸਤਿ ਹੈ ਅਤੇ ਗੁਣ ਵੀ ਸਤਿ ਹਨ ਜਿਸ ਕਰ ਕੇ '੧ ਓ ਸਤਿਨਾਮ' ਇਤਨੀ ਤੁਕ ਨੂੰ ਕਈ ਬੀਜ ਮੰਤਰ ਦਾ ਅੰਗੂਰ ਅਰਥਾਤ ਮੂਲ ਮੰਤਰ ਸੱਦਦੇ ਹਨ। ਅਰਥਾਤ ੧ ਹੋਣ ਕਰ ਕੇ ਤਾਂ ਉਹ ਨਿਰਗੁਣ ਨਿਰੰਕਾਰ ਸੀ ਪਰ ਸ੍ਰਿਸ਼ਟੀ ਰਚਨਾ ਕਰ ਕੇ ਉਹ ਸਾਰੇ ਗੁਣਾਂ ਵਾਲਾ ਅਰਥਾਤ ਸਰਗੁਣ ਹੋ ਕੇ '੧ ਓ' ਚਿੰਨ੍ਹ ਦੁਆਰਾ ਭਾਸਿਆ। ਉਸ ਦੀ ਹਸਤੀ ਅਤੇ ਗੁਣ ਸਤਿ ਹੋਣ ਕਰ ਕੇ '੧ ਓ ਸਤਿਨਾਮ' ਸਦਾਇਆ। ਬਾਕੀ ਦੇ ਗੁਣ ਜੋ ਅਕਾਲ ਪੁਰਖ ਦੇ ਬੀਜ ਮੰਤਰ ਵਿਚ ਦਸੇ ਗਏ ਹਨ ਸੋ ਮਤਾਂਤਰਾਂ ਦੀਆਂ ਗਲਤੀਆਂ ਸਾਫ ਕਰਨ ਦੀ ਲੋੜ ਪਿਛੇ ਦਸਣੇ ਪਏ ਹਨ। ਜਿਵੇਂ ਸਾਂਖ ਸ਼ਾਸਤਰ ਵਾਲੇ ਨੇ ਪੁਰਸ਼ ਤੇ ਮਾਇਆ ਪੁਰ ਬਹਿਸ ਕਰਦੇ ਹੋਏ ਪੁਰਸ਼ ਨੂੰ ਕਰਤਾ ਨਹੀਂ ਮੰਨਿਆਂ, ਪਰ ਗੁਰੂ ਜੀ ਨੇ ਅਕਾਲ ਪੁਰਖ ਨੂੰ ਪੁਰਸ਼ ਪਦਵੀ ਦੇ ਕੇ ਕਰਤਾ ਮੰਨਿਆ ਹੈ। ਇਸ

ਤਰ੍ਹਾਂ ਕਈ ਮੱਤਾਂ ਵਿਚ ਅਕਾਲ ਪੁਰਖ ਨੂੰ ਡਰਨ ਵਾਲਾ ਤੇ ਡਰ ਕੇ ਨੱਸ ਜਾਣ ਵਾਲਾ ਮੰਨਿਆ ਹੈ, ਪਰ ਸਿੱਖੀ ਵਿਚ ਨਿਰਭਉ ਮੰਨਿਆ ਹੈ । ਇਸੇ ਤਰ੍ਹਾਂ ਕਈ ਮੱਤਾਂ ਵਿਚ ਪਰਮੇਸਰ ਨੂੰ ਵੈਰ ਲੈਣ ਵਾਲਾ ਅਤੇ ਨਾਫਰਮਾ-ਬਰਦਾਰਾਂ ਨੂੰ ਸਖ਼ਤ ਦੰਡ ਦੇਣ ਵਾਲਾ ਮੰਨਿਆ ਹੈ, ਪਰ ਸਿੱਖੀ ਵਿਚ ਪ੍ਰਮਾਤਮਾ ਨੂੰ ਨਿਰਵੈਰ ਮੰਨਿਆ ਹੈ। ਆਗਿਆ ਭੰਗ ਕਰਨ ਵਾਲੇ ਦੀ ਸਜ਼ਾ, ਆਦਮੀ ਨੂੰ ਆਪਣੇ ਕਰਮ ਦਾ ਫਲ ਮੰਨੀ ਗਈ ਹੈ। ਅਕਾਲ ਪੁਰਖ ਦੇ ਵੈਰ ਦਾ ਕਾਰਨ ਨਹੀਂ ਮੰਨੀ ਗਈ। ਇਸੇ ਤਰ੍ਹਾਂ ਕਈ ਮੱਤਾਂ ਵਿਚ ਪ੍ਰਮਾਤਮਾਂ ਦੀ ਹਸਤੀ ਨੂੰ ਹੀ ਨਹੀਂ ਮੰਨਿਆ ਗਿਆ, ਕੇਵਲ ਕੁਦਰਤ ਦੇ ਚਲਾਵਨ ਲਈ ਕੁਝ ਕੁਦਰਤੀ ਨਿਯਮ ਵੀ ਮੰਨੇ ਗਏ ਹਨ, ਜਿਸ ਤੇ ਸ੍ਰਿਸ਼ਟੀ ਰਚਨਾ ਦੇ ਨਾ ਕਰਨ ਕਰਕੇ ਉਹ ਕਾਨੂੰਨ ਵੀ ਰਹਿ ਨਹੀਂ ਸਕਦੇ। ਪਰ ਸਿੱਖੀ ਵਿਚ ਅਕਾਲ ਪੁਰਖ ਦੀ ਹਸਤੀ ਅਕਾਲ ਅਵਸਥਾ ਵਿਚ ਵੀ ਮੰਨੀ ਗਈ ਹੈ ਇਸੇ ਲਈ ਉਸ ਨੂੰ 'ਅਕਾਲ ਮੂਰਤ' ਕਿਹਾ ਗਿਆ ਹੈ। ਇਸੇ ਤਰ੍ਹਾਂ ਕਈ ਮੱਤਾਂ ਵਿਚ ਅਕਾਲ ਪੁਰਖ ਨੂੰ ਅਵਤਾਰ ਧਾਰਨ ਵਾਲਾ ਮੰਨਿਆ ਗਿਆ ਹੈ । ਪਰ ਸਿੱਖੀ ਵਿਚ 'ਅਜੂਨੀ' ਅਰਥਾਤ ਮਾਤਾ ਦੇ ਉਦਰ ਵਿਚ ਆ ਕੇ ਨਾ ਜਨਮ ਲੈਣ ਵਾਲਾ ਮੰਨਿਆ ਗਿਆ ਹੈ। ਕਈ ਮੱਤਾਂ ਨੇ ਚਾਨਣੇ ਨੂੰ ਹਨੇਰੇ ਤੋਂ ਪਿਛੋਂ ਉਤਪੰਨ ਹੋਈ ਵਸਤੂ ਮੰਨਿਆਂ ਹੈ ਪਰ ਸਿੱਖੀ ਵਿਚ ਅਕਾਲ ਪੁਰਖ ਨੂੰ ਸੁਤੇ ਪ੍ਰਕਾਸ਼ ਮੰਨਿਆ ਹੈ । ਕਿਸੇ ਪਾਸੋਂ ਵੀ ਪਰਕਾਸ਼ ਨਹੀਂ ਲੈਂਦਾ ਅਰ ਆਪਣੇ ਆਪ ਰੋਸ਼ਨ ਹੈ ਅਰਥਾਤ ਉਸ ਨੂੰ ਹਰ ਤਰ੍ਹਾਂ ਦਾ ਗਿਆਨ ਹੈ, ਕਿਸੇ ਤਰ੍ਹਾਂ ਦੀ ਵੀ ਅਗਿਆਨਤਾ ਨਹੀਂ ਹੈ। ਸਭ ਤੋਂ ਵੱਡਾ ਅਕਾਲ ਪੁਰਖ ਹੈ। ਮਾਇਆ, ਜੀਵ ਉਸ ਦੀ ਵਡਿਆਈ ਦਾ ਕਦੇ

ਵੀ ਮੁਕਾਬਲਾ ਨਹੀਂ ਕਰ ਸਕਦੇ, ਇਸੇ ਵਾਸਤੇ ਉਸ ਨੂੰ ਗੁਰੂ ਕਿਹਾ ਗਿਆ ਹੈ। ਅਤੇ ਉਸ ਤੋਂ ਕਦੇ ਕੋਈ ਬੁਰਾਈ ਹੋ ਹੀ ਨਹੀਂ ਸਕਦੀ। ਉਹ ਸਦਾ ਹੀ ਕ੍ਰਿਪਾ ਕਰਨ ਵਾਲਾ ਹੈ, ਇਸ ਵਾਸਤੇ ਉਸ ਨੂੰ ਪ੍ਰਸਾਦਿ* ਕਿਹਾ ਗਿਆ ਹੈ। ਕਈ ਮੱਤਾਂ ਵਿਚ ਇਹ ਮੰਨਿਆ ਗਿਆ ਹੈ ਕਿ ਸ਼ੈਤਾਨ ਉਸ ਦੇ ਮੁਕਾਬਲੇ ਕਰਦਾ ਹੈ ਅਤੇ ਅਕਾਲ ਪੁਰਖ ਬੜੇ ਬੜੇ ਕਸ਼ਟ ਆਪਣੇ ਵਿਰੋਧੀਆਂ ਨੂੰ ਦੇਂਦਾ ਹੈ, ਅਤੇ ਸ਼ੈਤਾਨ ਨਾਲ ਲੜਾਈਆਂ ਮਚਾਈ ਰੱਖਦਾ ਹੈ। ਸਿੱਖੀ ਦਸਦੀ ਹੈ ਕਿ ਇਹ ਗੱਲਾਂ ਨਹੀਂ ਹਨ, ਉਸਦਾ ਮੁਕਾਬਲਾ ਕੌਣ ਕਰ ਸਕਦਾ ਹੈ ? ਉਹ ਤਾਂ ਗੁਰੂ ਹੈ ਤੇ ਉਸ ਨੂੰ ਕਸ਼ਟ ਦੇਣ ਦੀ ਲੋੜ ਹੈ? ਉਹ ਤਾਂ ਪ੍ਰਸਾਦਿ ਹੈ ਸਗੋਂ ਉਸ ਦੀ ਕ੍ਰਿਪਾ ਦਾ ਨਾ ਪ੍ਰਾਪਤ ਕਰਨਾ ਹੀ ਮਹਾਂ ਦੁੱਖ ਹੈ। ਜਿਸ ਤਰ੍ਹਾਂ ਕੋਈ ਆਦਮੀ ਸੂਰਜ ਦੇ ਚਾਨਣੇ ਨੂੰ ਨਾ ਪ੍ਰਾਪਤ ਕਰਨ ਲਈ ਹਨੇਰੀ ਕੋਠੜੀ ਵਿਚ ਜਾ ਲੁਕੇ ਤੇ ਕਹੇ ਮੈਨੂੰ ਹਨੇਰਾ ਸੂਰਜ ਨੇ ਦਿੱਤਾ ਹੈ ਤਾਂ ਕੈਸੀ ਕੁਮੱਤ ਹੈ। ਇਸੇ ਤਰ੍ਹਾਂ ਕੋਈ ਆਦਮੀ ਅਕਾਲ ਪੁਰਖ ਦੇ

---

*"ਗੁਰ ਪ੍ਰਸਾਦਿ", ਵਾਹਿਗੁਰੂ ਦੀ ਸ੍ਰਿਸ਼ਟੀ ਨੂੰ ਆਪ ਸਿਖਿਆ ਦੇਣ ਵਾਲੀ ਸ਼ਕਤੀ ਦਾ ਨਾਮ ਗੁਰੂ ਹੈ, ਅਤੇ ਪ੍ਰਸਾਦਿ 'ਜਿਨ ਉਪਾਈ ਮੇਦਨੀ ਸੋਈ ਕਰਦਾ ਸਾਰ' ਦੇ ਅਸੂਲ ਮੁਤਾਬਕ ਪਾਲਨਾ ਤੇ ਸਿਖਿਆ ਦੇ ਕੇ ਭੁੱਲਾਂ ਵਿਚੋਂ ਕੱਢ ਕੇ ਅਨੰਦ ਦੇਣ ਕਰ ਕੇ ਨਾਮ ਹੈ, ਪਰ ਜਦ ਸੰਸਾਰ ਵਿਚ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਸਿਖਿਆ ਦੇਣ ਲਈ ਘਲਦਾ ਹੈ ਤਾਂ ਸ੍ਰਿਸ਼ਟੀ ਨੂੰ ਜੋ ਮਨਮੁਖਤਾ ਦਾ ਦੁਖ ਸੀ ਉਹ ਗੁਰੂ ਸਨਮੁਖ ਹੋ ਕੇ ਗੁਰੂ ਕ੍ਰਿਪਾ ਨਾਲ ਗੁਰਮੁਖਤਾ ਵਿਚ ਪਲਟ ਦੇਂਦਾ ਹੈ। ਜੈਸਾ ਕਿ ਪਿਛੇ ਪਰਮੇਸੁਰ ਤੇ ਦਸਾਂ ਗੁਰਾਂ ਦਾ ਗੁਰੂ ਹੋਣਾ ਦਸਿਆ ਹੈ। ਏਸ ਕਰ ਕੇ ਗੁਰੂ ਦੀ ਕ੍ਰਿਪਾ ਨਾਲ ਅਕਾਲ ਪੁਰਖ ਦਾ ਪ੍ਰਾਪਤ ਹੋਣਾ ਆਸ਼ਾ ਹੈ।

ਪਾਸੋਂ ਕ੍ਰਿਪਾ ਦਾ ਸੁੱਖ ਲੈਣ ਦੀ ਖਾਤਰ ਕੁਕਰਮਾਂ ਵਿਚ ਮਨ ਪਿਆ ਫਸਾਵੇ ਤਾਂ ਕ੍ਰਿਪਾ ਦੇ ਨਾ ਲੈਣ ਪਿਛੇ ਜੋ ਉਸ ਨੂੰ ਦੁਖ ਹੁੰਦਾ ਹੈ ਉਸ ਦਾ ਭਾਗੀ ਉਹ ਆਪਣੇ ਮੰਦ ਕਰਮਾਂ ਦੁਆਰਾ ਆਪ ਹੀ ਹੈ, ਹੋਰ ਕੋਈ ਨਹੀਂ ਹੈ। ਹੁਣ ਤੁਸੀਂ ਇਸ ਬੀਜ ਮੰਤਰ ਦੇ ਆਸ਼ੇ ਨੂੰ ਸ੍ਰਿਸ਼ਟੀ ਰਚਨਾ ਅਤੇ ਜੋ ਜੋ ਗਿਆਨ ਹੋਰਨਾਂ ਮਤ ਮਤਾਂਤਰਾਂ ਦੁਆਰਾ ਆਪ ਨੂੰ ਮਿਲ ਸਕਦੇ ਹਨ, ਦਾ ਟਾਕਰਾ ਕਰ ਕੇ ਪਤਾ ਲਵੋ ਕਿ ਸਿੱਖੀ ਮਾਰਗ ਤੋਂ ਉਨ੍ਹਾਂ ਮਤਾਂ ਦੇ ਆਸ਼ੇ ਦਾ ਕਿਤਨਾ ਫ਼ਰਕ ਹੈ। ਜਦ ਤੁਸੀਂ ਟਾਕਰਾ ਕਰੋ ਤਾਂ ਵਿਚਾਰ ਲੈਣਾ ਕਿ ਕਈ ਆਸ਼ੇ ਸਿੱਖੀ ਨਾਲ ਮਿਲ ਜਾਣਗੇ ਪਰ ਉਨ੍ਹਾਂ ਆਸ਼ਿਆਂ ਨੂੰ ਵਿਗਾੜਨ ਵਾਲੇ ਹੋਰ ਆਸ਼ੇ ਜਗਿਆਸੂ ਨੂੰ ਉਨ੍ਹਾਂ ਪਹਿਲੇ ਉਚ ਆਸ਼ਿਆਂ ਦੇ ਲਾਭ ਤੋਂ ਵਿਰਵਾ ਰੱਖਣਗੇ। ਹੁਣ ਸਿੱਖੀ ਦੀ ਇਹ ਕੋਸ਼ਸ਼ ਹੈ ਕਿ ਜਿਥੋਂ ਤਕ ਹਰ ਇਕ ਮਤ ਦੇ ਉਚ ਭਾਵ ਸਿੱਖੀ ਦੇ ਉਚ ਭਾਵਾਂ ਨਾਲ ਮਿਲਦੇ ਹਨ ਉਨ੍ਹਾਂ ਦੀ ਕਦਰ ਕੀਤੀ ਜਾਵੇ। ਪਰ ਜੋ ਹੋਰ ਹੋਰ ਆਸ਼ੇ 'ਹਉਮੈ' ਦੇ ਨਾਲ ਭਰੇ ਹੋਏ ਉਨ੍ਹਾਂ ਵਿਚ ਰਲੇ ਪਏ ਹਨ ਤੇ ਉਸ ਮਤ ਨੂੰ ਨੀਵਾ ਕਰ ਰਹੇ ਹਨ ਸੋ ਸਿੱਖੀ ਦੀ ਰੋਸ਼ਨੀ ਪਾ ਕੇ ਅੱਡ ਕਰਾਏ ਜਾਣ। ਜਿਸ ਤੇ ਸਾਰੇ ਮਤਾਂ ਦੀ ਮੈਲ ਦੂਰ ਹੋਵੇ ਤੇ ਉਚਿਆਈ ਲਿਸ਼ਕ ਪਵੇ ਅਤੇ ਅੰਤ ਨੂੰ ਸਾਰੇ ਮਤ ਆਪਣੇ ਉਚ ਭਾਵਾਂ ਵਿਚ ਆ ਕੇ ਇਕ ਦੂਸਰੇ ਦੇ ਵਿਰੋਧੀ ਨਾਂ ਰਹਿਣ। ਮੈਂ ਉਨ੍ਹਾਂ ਮਤ ਮਤਾਂਤਰਾਂ ਦੇ ਉਸ ਗਿਆਨ ਨੂੰ, ਜੋ ਉਹ ਪ੍ਰਮਾਤਮਾਂ ਦੀ ਹਸਤੀ ਬਾਬਤ ਦਸਦੇ ਹਨ ਖੋਲ੍ਹ ਕੇ ਟਾਕਰਾ ਨਹੀਂ ਕਰਨਾ ਚਾਹੁੰਦਾ, ਕਿਉਂਕਿ ਐਸਾ ਕਰਨ ਨਾਲ ਕਈ ਹਿਰਦਿਆਂ ਦਾ ਮੇਰੇ ਅਸਲ ਭਾਵ ਨੂੰ ਨਾਂ ਸਮਝ ਕੇ ਦੁਖਤ ਹੋ ਜਾਣ ਦਾ ਡਰ ਹੈ। ਪਰ ਤੁਸੀਂ ਆਪ ਉਨ੍ਹਾਂ ਮਤਾਂ ਦਾ ਟਾਕਰਾ ਬੀਜ ਮੰਤਰ ਨਾਲ ਜੋ

ਪ੍ਰਮਾਤਮਾ ਦੇ ਮੁਖ ਗੁਣਾਂ ਦਾ ਵਾਚਕ ਹੈ, ਕਰ ਲਵੋ।

ਹੁਣ ਮੈਂ ਇਹ ਹੋਰ ਦਸਦਾ ਹਾਂ ਕਿ "੧ ਓ" ਚਿੰਨ੍ਹ ਦਾ ਉਚਾਰਨ ਐਕੁਰਾਂ ਹੈ "ਇਕ ਓਅੰ ਅਕਾਰ" ਜਿਸ ਦਾ ਭਾਵ ਇਹ ਹੈ ਕਿ ਇਕ ਅਕਾਲ ਪੁਰਖ ਨੇ ਆਪਣੇ ਵਿਚੋਂ ਹੀ "ਓਅੰ" ਸ਼ਬਦ ਪੈਦਾ ਕੀਤਾ ਅਤੇ ਇਸ ਦੁਆਰਾ ਹਰ ਤਰ੍ਹਾਂ ਦੇ ਆਕਾਰ ਪੈਦਾ ਹੋ ਗਏ। ਹੁਣ ਕਈ ਸੱਜਣ 'ਓਅੰ' ਪਦ ਇਕ ਅਵਾਜ਼ ਮੰਨਦੇ ਹਨ, ਪਰ ਆਪ ਜ਼ਰਾ ਹੋਰ ਵੀ ਲੰਮੀ ਵਿਚਾਰ ਕਰੋ! ਕੀ ਕੋਈ ਅਵਾਜ਼ ਬਿਨਾ ਕਿਸੇ ਆਸ਼ੇ ਅਥਵਾ ਫੁਰਨੇ ਦੇ ਹੋ ਸਕਦੀ ਹੈ? ਅਤੇ ਅਵਾਜ਼ ਦੇ ਪੈਦਾ ਕਰਨ ਨਾਲ ਕੁਝ ਸ਼ਕਤੀ ਵੀ ਖਰਚ ਹੁੰਦੀ ਹੈ ਕਿ ਨਹੀਂ? ਤੁਸੀਂ ਕਹੋਗੇ ਕਿ ਬਿਨਾ ਇਰਾਦੇ ਅਵਾਜ਼ ਨਹੀਂ ਨਿਕਲਦੀ ਅਤੇ ਅਵਾਜ਼ ਅਥਵਾ ਇਰਾਦਾ ਸ਼ਕਤੀ ਬਿਨਾ ਪੈਦਾ ਨਹੀਂ ਹੁੰਦਾ, ਸੋ ਮੈਂ 'ਓਅੰ' ਦਾ ਅਰਥ ਇਰਾਦਾ ਸਗੋਂ ਸ਼ਕਤੀ ਮਈ ਇਰਾਦਾ ਸਮਝਦਾ ਹਾਂ, ਜਿਸ ਤੇ ਮੈਂ ਕਹਿੰਦਾ ਹਾਂ ਕਿ ਅਕਾਲ ਪੁਰਖ ਨੇ ਆਪਣੀ ਸ਼ਕਤੀ ਸਹਿਤ ਸਾਰੇ ਹੀ ਅਕਾਰ ਪੈਦਾ ਕੀਤੇ ਹਨ। ਇਸ ਪੈਦਾ ਕਰਨ ਵਾਲੇ ਸ਼ਕਤੀ-ਮਈ ਇਰਾਦੇ ਦੇ ਕਈ ਸੱਜਣ ਤ੍ਰੈ ਭਾਗ ਕਰਦੇ ਹਨ ਅਰਥਾਤ ਪੈਦਾ ਕਰਨ ਵਾਲੀ ਸ਼ਕਤੀ, ਕਾਇਮ ਰੱਖਣ ਵਾਲੀ ਸ਼ਕਤੀ ਤੇ ਫੇਰ ਮੇਟ ਲੈਣ ਵਾਲੀ ਸ਼ਕਤੀ। ਉਹ ਦੱਸਦੇ ਹਨ ਕਿ ਸ੍ਰਿਸ਼ਟੀ ਰਚਨਾ ਵਿਚ ਹਰ ਇਕ ਪਦਾਰਥ ਵਿਖੇ ਤਬਦੀਲੀ ਹੁੰਦੀ ਰਹਿੰਦੀ ਹੈ, ਇਕ ਪਦਾਰਥ ਆਪਣੀ ਪਹਿਲੀ ਸ਼ਕਲ ਤੇ ਜਥੇਬੰਦੀ ਛੱਡ ਕੇ ਦੂਸਰੀ ਸ਼ਕਲ ਅਤੇ ਜਥੇਬੰਦੀ ਧਾਰਨ ਕਰਦਾ ਹੈ ਅਤੇ ਜਦ ਤੱਕ ਉਸ ਵਿਚ ਤਬਦੀਲੀ ਨਹੀਂ ਹੁੰਦੀ ਉਸ ਸਮੇਂ ਉਹ ਸਥਿਰ ਰਹਿੰਦਾ ਹੈ, ਬਸ ਤਿੰਨੇ ਹਾਲਤਾਂ ਦੀ ਸ਼ਕਤੀ ਵੱਖੋ ਵੱਖ ਕੰਮ ਕਰ ਰਹੀ ਹੈ, ਜਿਸ ਤੇ ਇਸ ਸ਼ਕਤੀ ਦੇ ਕਾਰਨ ਤਿੰਨੇ

ਅੱਡੋ ਅੱਡ ਦੇਵਤੇ ਹਨ। ਇਨ੍ਹਾਂ ਦੇਵਤਿਆਂ ਦੀ ਖਿਆਲੀ ਮੂਰਤ ਮਨੁੱਖ ਬਣਾ ਕੇ ਉਨ੍ਹਾਂ ਦੀਆਂ ਇਸਤ੍ਰੀਆਂ ਪੁਤ੍ਰ ਪੋਤਰੇ ਨੂੰਹਾਂ ਪੜਨੂੰਹਾਂ ਕਾਇਮ ਕਰਕੇ ਦੇਵਤਿਆਂ ਦੇ ਕੋੜਮੇ ਘੜ ਲੈਂਦਾ ਹੈ, ਅਤੇ ਉਨ੍ਹਾਂ ਦੀ ਆਪੋ ਵਿਚ ਮਿੱਤ੍ਰਤਾ, ਸੰਗਰਾਮ ਆਦਿਕ ਕਲਪਤ ਕਰਕੇ ਅਨੇਕ ਤਰ੍ਹਾਂ ਦੇ ਝਗੜੇ ਧਰਮ ਦੀ ਆੜ ਵਿਚ ਆਪਣੇ ਅਨੇਕ ਤਰ੍ਹਾਂ ਦੇ ਸੁਆਰਥ ਯਾ ਬੇਸਮਝੀ ਕਰਕੇ ਕਾਇਮ ਕਰ ਲੈਂਦਾ ਹੈ। ਸਿੱਖੀ ਵਿਚ ਅਕਾਲ ਪੁਰਖ ਦੇ ਭਾਗ ਹੋ ਹੀ ਨਹੀਂ ਸਕਦੇ, ਉਹ ਹਰ ਸਮੇਂ ਜਦ ਕੰਮ ਕਰਦਾ ਹੈ ਤਾਂ ਇਹ ਤਿੰਨੇ ਕੰਮ ਇਕੋ ਵਾਰੀ ਕਰਦਾ ਰਹਿੰਦਾ ਹੈ; ਅਰਥਾਤ ਜਦ ਇਕ ਵਸਤੂ ਵਟਾਂਦਰਾ ਖਾਂਦੀ ਹੈ ਤਾਂ ਦੂਜੀ ਵਸਤੂ ਓਵੇਂ ਹੀ ਉਤਪੰਨ ਹੁੰਦੀ ਜਾਂਦੀ ਹੈ ਅਰ ਬੇ ਮਲੂਮ ਜੋ ਵਿੱਥ ਇਸ ਤਰ੍ਹਾਂ ਪੈਂਦੀ ਜਾਂਦੀ ਹੈ ਸਥਿਰਤਾ ਸਮਝੀ ਜਾਂਦੀ ਹੈ, ਜਿਸ ਤੇ ਵੱਖੋ ਵੱਖ ਦੇਵਤੇ ਨਹੀਂ ਮੰਨੇ ਜਾਂਦੇ। ਜਗਿਆਸੂ ਨੂੰ ਸਮਝਾਣ ਦੀ ਖ਼ਾਤਰ ਜਦ ਕਦੇ ਕਿਸੇ ਮਨ ਕਲਪਤ ਦੇਵਤੇ ਦਾ ਉਦਾਹਰਣ ਮਾਤ੍ਰ ਹਾਲ ਦੱਸਣਾ ਪੈਂਦਾ ਹੈ ਤਾਂ ਉਨ੍ਹਾਂ ਦੇ ਸ਼ਰਧਾਲੂਆਂ ਦੇ ਦਿਲ ਦੁਖਾਏ ਨਹੀਂ ਜਾਂਦੇ ਅਤੇ ਉਨ੍ਹਾਂ ਦੇ ਕਲਪਤ ਦੇਵਤੇ ਨੂੰ ਜਿਥੋਂ ਤੱਕ ਹੋ ਸਕੇ ਸਨਮਾਨ ਸਹਿਤ ਪੁਕਾਰਿਆ ਜਾਂਦਾ ਹੈ।

ਮਦਰਾਸੀ—ਅਰਥਾਤ ਬੀਜ ਮੰਤ੍ਰ ਇਕ ਕਸਵਟੀ ਹੈ ਜਿਸ ਨਾਲ ਆਪ ਮਤ ਮਤਾਂਤ੍ਰਾਂ ਦੀ ਨੀਂਹ ਨੂੰ ਪਰਖ ਕੇ ਦੱਸਦੇ ਹੋ ਕਿ ਸਾਡਾ ਇਸ ਮਤ ਨਾਲ ਐਥੋਂ ਤੱਕ ਮੇਲ ਹੈ ਅਰ ਅੱਗੋਂ ਨਹੀਂ, ਇਹ ਮੋਟੇ ਅਰਥ ਜੋ ਆਪ ਨੇ ਦੱਸੇ ਹਨ ਸੋ ਸਮੇਂ ਦੀ ਤੰਗੀ ਕਰਕੇ ਸੰਖੇਪ ਕਰਕੇ ਦੱਸੇ ਹਨ, ਨਹੀਂ ਤਾਂ ਇਕ ਪਦ ਦੀ ਵਿਆਖਿਆ ਜਦ ਵਿਗਿਆਨ ਤੇ ਬ੍ਰਹਮ ਵਿਦਿਆ (ਸਾਇੰਸ ਤੇ ਫਿਲਾਸਫ਼ੀ) ਨਾਲ ਟਾਕਰਾ ਕਰਕੇ ਅਥਵਾ ਹਰ ਇਕ ਮਤ ਮਤਾਂਤਰ ਦੇ ਵਿਸ਼ਵਾਸ਼ ਨਾਲ ਟਾਕਰਾ ਕਰਕੇ ਦੱਸੋ ਤਾਂ ਬਹੁਤ ਕੁਝ ਕਹਿਣਾ ਪਵੇਗਾ।

ਸਿੱਖ–ਸੱਚ ਹੈ ਇਸ ਪ੍ਰਥਾਇ ਬਹੁਤ ਕੁਝ ਕਿਹਾ ਜਾ ਸਕਦਾ ਹੈ। ਸਿਖ ਧਰਮ ਦੇ ਸਾਹਿਤ ਵਿਚ ਬਹੁਤ ਸਾਰਾ ਬਿਆਨ ਇਸ ਬੀਜ ਮੰਤ੍ਰ ਦੀ ਵਿਆਖਿਆ ਪਰ ਮਿਲ ਸਕਦਾ ਹੈ, ਚਾਹੋ ਤਾਂ ਪੜ੍ਹ ਲਵੋ। ਅਤੇ ਅਨੇਕ ਬਾਤਾਂ ਦਾ ਸੰਸਾ ਜੋ ਆਪ ਦੇ ਅੰਦਰ ਪੈਦਾ ਹੋਵੇ ਨਿਵਾਰ ਸਕਦੇ ਹੋ। ਗੁਰੂ ਸਾਹਿਬਾਨ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੀ ਵਿਆਖਿਆ ਇਸ ਬੀਜ ਮੰਤ੍ਰ ਪੁਰ ਕੀਤੀ ਜਾ ਚੁਕੀ ਹੈ, ਜਿਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਸ਼ਬਦਾਂ ਦੀ ਤਿੰਨ ਚੌਥਾਈ ਇਸ ਬੀਜ ਮੰਤ੍ਰ ਪਰ ਹੀ ਭਰੀ ਪਈ ਹੈ। ਜੋ ਜੋ ਖਿਆਲ ਇਸ ਆਸ਼ੇ ਪਰ ਪੈਦਾ ਹੋ ਸਕਦੇ ਹਨ ਅਰ ਜਿਸ ਭਾਵ ਨੂੰ ਅੱਗੇ ਰੱਖ ਕੇ ਹੋ ਸਕਦੇ ਹਨ ਉਨ੍ਹਾਂ ਨੂੰ ਬਹੁਤ ਉਤਮ ਤਰੀਕੇ ਨਾਲ ਨਿਭਾਇਆ ਹੈ। ਹਰ ਇਕ ਬਾਣੀ ਦੇ ਸਿਰੇ ਪਰ ਇਸ ਬੀਜ ਮੰਤ੍ਰ ਨੂੰ ਹੀ ਪੂਰਨ ਯਾ ਸੰਛੇਪ ਸਹਿਤ ਲਿਖ ਕੇ ਵਿਆਖਿਆ ਅੱਡ ਅੱਡ ਤਰੀਕੇ ਪੁਰ ਕੀਤੀ ਹੈ, ਜਿਸ ਕਰਕੇ ਹਰ ਤਰੀਕੇ ਦਾ ਮਨ ਰੱਖਣ ਵਾਲਾ ਆਦਮੀ ਜਦ ਸ਼ਬਦ ਪੜ੍ਹਦਾ ਹੈ ਤਾਂ ਆਪਣੇ ਮਨ ਦੇ ਵਿਕਲਪਾਂ ਦਾ ਉਤਰ ਆਪ ਹੀ ਸਮਝਣ ਲੱਗ ਜਾਂਦਾ ਹੈ, ਪਰ ਇਹ ਤਦ ਹੋ ਸਕਦਾ ਹੈ ਜਦ ਵਿਚਾਰ ਨਾਲ ਪੜ੍ਹੇ, ਨਿਰਾ ਪਦਾਂ ਦਾ ਉਚਾਰਨ ਹੀ ਨਾ ਕਰਦਾ ਜਾਵੇ।

ਮਦਰਾਸੀ–ਤੁਸੀਂ ਤਾਂ ਆਖਦੇ ਹੋ ਇਸ ਕਸਵਟੀ ਨਾਲ ਅਸੀਂ ਹੋਰਨਾਂ ਮੱਤਾਂ ਦਾ ਟਾਕਰਾ ਆਪਣੇ ਮਤ ਨਾਲ ਕਰਦੇ ਹਾਂ ?

ਸਿੱਖ–ਨਾ ਕੇਵਲ ਏਹੋ, ਸਗੋਂ ਗੁਰੂ ਮਹਾਰਾਜ ਜੀ ਦੀ ਇਕ ਇੱਛਾ ਸੌ ਕਿ ਜਦ ਕੋਈ ਆਦਮੀ ਆਪਣੀ ਬੇਸਮਝੀ ਦੇ ਕਾਰਨ ਸ਼ਬਦਾਂ ਦੇ ਅਰਥ ਉਲਟ ਪੁਲਟ ਕਰੇ ਤਾਂ ਇਸ ਕਸਵਟੀ ਦੁਆਰਾ ਹੀ ਅਸੀਂ ਝਟ ਪਟ ਤਾੜ ਜਾਵੀਏ ਕਿ ਆਦਮੀ ਗੁਰ ਸਿਖਿਆ ਦੇ ਅਨੁਸਾਰ ਅਰਥ ਨਹੀਂ ਕਰ ਰਿਹਾ, ਆਪਣੀ ਮਨਮਤ ਨੂੰ ਧਰਮ ਵਿਚ ਵਾੜ ਰਿਹਾ ਹੈ। ਇਹ ਬੀਜ ਮੰਤ੍ਰ ਜੋ ਹਰ ਬਾਣੀ

ਦੇ ਸਿਰੇ ਪਰ ਲਿਖਿਆ ਹੁੰਦਾ ਹੈ ਸਾਨੂੰ ਬਾਣੀ ਦੇ ਯਥਾਰਥ ਅਰਥ ਕਰਨ ਵਿਚ ਐਥੋਂ ਤੱਕ ਸਹਾਇਤਾ ਬਖਸ਼ਦਾ ਹੈ ਕਿ ਜਦ ਅਸੀਂ ਪੁਠੇ ਰਾਹੇ ਪਵੀਏ, ਝੱਟ ਸਾਨੂੰ ਰੋਕ ਲੈਂਦਾ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਇਸ ਮਹਾਂ ਵਾਕ ਦੀ ਅਰ ਭਜਨ ਦੇ ਉਸ ਤਰੀਕੇ ਦੀ ਜੋ ਬੁਨਿਆਦੀ ਅਸੂਲ ਵਿਚ ਦੂਜੀ ਥਾਂ ਹੈ ਵਿਆਖਿਆ ਨਾਲ ਭਰਿਆ ਪਿਆ ਹੈ।

ਮਦਰਾਸੀ–ਸਿੱਖ ਦਾ ਦੂਜਾ ਬੁਨਿਆਦੀ ਅਸੂਲ ਕੀ ਹੈ?

ਸਿੱਖ–ਦੂਜਾ ਅਸੂਲ ਇਹ ਹੈ ਕਿ ਅਸੀਂ ਕਿਸ ਤਰ੍ਹਾਂ ਅਕਾਲ ਪੁਰਖ ਦੇ (ਜਿਸ ਦਾ ਕਥਨ ਪਹਿਲੇ ਅਸੂਲ ਵਿਚ ਹੈ) ਸਮੀਪੀ ਹੋ ਸਕਦੇ ਹਾਂ? ਸੋ ਗੁਰੂ ਜੀ ਕੇਵਲ ਦੋ ਅੱਖਰਾਂ ਵਿਚ ਦੱਸਦੇ ਹਨ, ਅਰਥਾਤ "ਜਪੁ" ਅਰਥਾਤ ਭਜਨ ਕਰ! ਦੱਸਦੇ ਹਨ।

ਮਦਰਾਸੀ–ਕੀ ਅਕਾਲ ਪੁਰਖ ਦੇ ਨਾਮ ਲੈਂਦੇ ਰਹੀਏ?

ਸਿੱਖ–ਬੇਸ਼ਕ ਨਾਮ ਲੈਣਾ ਭਜਨ ਕਰਨ ਦਾ ਤਰੀਕਾ ਹੈ। ਉਸ ਦੇ ਹਰ ਇਕ ਨਾਮ ਵਿਚ ਉਸ ਦੇ ਗੁਣ ਦੱਸੇ ਗਏ ਹਨ, ਜਦ ਅਸੀਂ ਉਸ ਦਾ ਨਾਮ ਲੈਂਦੇ ਹਾਂ ਤਾਂ ਅਸੀਂ ਉਸ ਦੇ ਨਾਮ ਅਨੁਸਾਰੀ ਜੋ ਉਸ ਦੇ ਗੁਣ ਹਨ ਉਨ੍ਹਾਂ ਦਾ ਵਿਚਾਰ ਕਰਦੇ ਹਾਂ। ਜਿਵੇਂ ਕਿ ਉਸ ਦਾ ਨਾਮ ਹੈ 'ਨਿਰਵੈਰ' ਜਦ ਅਸੀਂ ਉਸ ਦੇ ਇਸ ਨਾਮ ਪੁਰ ਵਿਚਾਰ ਕਰਦੇ ਹਾਂ ਤਾਂ ਸਾਨੂੰ ਸਾਫ ਦਿਸਦਾ ਹੈ ਕਿ ਅਕਾਲ ਪੁਰਖ ਜਦ ਨਿਰਵੈਰ ਹੈ ਅਰ ਅਸੀਂ ਵੈਰ ਰੱਖਣ ਵਾਲੇ ਹਾਂ ਤਾਂ ਅਸੀਂ ਕਿਸ ਤਰ੍ਹਾਂ ਉਸ ਦੇ ਸਮੀਪੀ ਹੋ ਸਕਦੇ ਹਾਂ? ਉਪਰੰਤ ਜਦ ਸਾਨੂੰ ਆਪਣੀ ਵੈਰ ਕਰਨ ਵਾਲੀ ਕੁਕ੍ਰਮਤਾ ਪ੍ਰਤੀਤ ਹੁੰਦੀ ਹੈ ਤਾਂ ਆਪਣੇ ਵੈਰ ਕਰਨ ਨੂੰ ਵਿਚਾਰਦੇ ਹਾਂ ਕਿ ਅਸੀਂ ਕੀ ਕੀ ਵੈਰ ਕਰਦੇ ਹਾਂ? ਸਾਡੀ ਜ਼ਾਤ ਸਾਨੂੰ ਦਸਦੀ ਹੈ ਕਿ ਜੋ ਮਨੁਖ ਸਾਥੋਂ ਨੀਵੇਂ ਹਨ ਅਸੀਂ ਉਨ੍ਹਾਂ ਉਪਰ ਉੱਚੀ ਜ਼ਾਤ ਰੱਖਣ ਲਈ ਕਈ ਤਰ੍ਹਾਂ ਦੇ ਦੁੱਖ ਬਿਨਾ ਕਿਸੇ ਲਾਭ ਦੇ ਵੀ ਆਪਣੇ ਹੰਕਾਰ ਦੁਵਾਰਾ ਪੁਚਾ ਰਹੇ ਹਾਂ। ਅਸੀਂ ਆਪਣੀ

ਉਲਾਦ ਦੀ ਯੋਗ ਪਾਲਨਾ ਨਾ ਕਰਨ ਦੇ ਕਾਰਨ ਜਿਸ ਦੀ ਸੌਂਪਣਾਂ ਸਾਡੇ ਭਾਗਾਂ ਵਿਚ ਆਈ ਹੈ ਆਪਣਾ ਫ਼ਰਜ਼ ਪੂਰਾ ਨਹੀਂ ਕਰ ਰਹੇ। ਜਿਸ ਤਰ੍ਹਾਂ ਅਸੀਂ ਅਗਿਆਨਤਾ ਵਿਚ ਫਸ ਕੇ ਕੁਕਰਮੀ ਬਣੇ ਬੈਠੇ ਹਾਂ, ਇਸੇ ਤਰ੍ਹਾਂ ਸਾਡੀ ਸੰਤਾਨ, ਸੁਪਤਨੀ, ਆਂਢ ਗੁਆਂਢ, ਜ਼ਾਤ, ਕੌਮ, ਦੇਸ ਅਤੇ ਸੰਸਾਰ ਇਸ ਰੋਗ ਵਿਚ ਫਸਿਆ ਪਿਆ ਹੈ। ਕੀ ਅਸੀਂ ਪਹਿਲੇ ਆਪਣੇ ਪਾਸੋਂ ਇਸ ਵੈਰ ਦੀ ਅੱਗ ਨੂੰ ਪਰ੍ਹੇ ਨਹੀਂ ਰੱਖ ਸਕਦੇ ? ਜੇ ਰੱਖ ਸਕਦੇ ਹਾਂ ਤਾਂ ਆਪਣੀ ਸੰਤਾਨ, ਸੰਬੰਧੀਆਂ, ਨਗਰ ਤੇ ਦੇਸ਼ ਵਾਸੀਆਂ ਤੇ ਸਾਰੇ ਸੰਸਾਰ ਵਿਚੋਂ ਕਿਉਂ ਵੈਰ ਨਹੀਂ ਹਟਾ ਸਕਦੇ ? ਅਰਥਾਤ ਜਦ ਅਕਾਲ ਪੁਰਖ ਦੇ ਭਜਨ ਦੁਆਰਾ ਅਸੀਂ ਉਸ ਦੇ ਹਰ ਇਕ ਗੁਣ ਨੂੰ ਵੀਚਾਰਣ ਲੱਗਦੇ ਹਾਂ ਤਾਂ ਵਿਚਾਰ ਦਾ ਮੈਦਾਨ ਸਾਡੇ ਅੱਗੇ ਐਸਾ ਖੁਲ੍ਹਦਾ ਹੈ ਕਿ ਅਪਵਿੱਤ੍ਰਤਾ ਜੋ ਸਾਡੇ ਵਿਚ ਫੈਲੀ ਹੋਈ ਹੈ ਉਸ ਦਾ ਗਿਆਨ ਹੋ ਕੇ ਉਸ ਵੱਲੋਂ ਘ੍ਰਿਣਾ ਪੈਦਾ ਹੋਣ ਲੱਗ ਪੈਂਦੀ ਹੈ, ਅਰ ਪਵਿੱਤ੍ਰਤਾ ਵੱਲ ਸਾਡਾ ਮੂੰਹ ਮੁੜ ਪੈਂਦਾ ਹੈ। ਸਾਰੀ ਪਵਿੱਤ੍ਰਤਾ ਦਾ ਸੋਮਾ ਗੁਰੂ ਅਕਾਲ ਪੁਰਖ ਹੈ ਸੋ ਜਦ ਸਾਡਾ ਮੁੱਖ ਅਕਾਲ ਪੁਰਖ ਵੱਲ ਫਿਰਦਾ ਹੈ ਤਾਂ ਗੁਰਮੁਖ ਪਦਵੀ ਪ੍ਰਾਪਤ ਕਰਨ ਵੱਲ ਸਿੱਧੇ ਹੋ ਜਾਂਦੇ ਹਾਂ, ਅਰ ਤਰੱਕੀ ਕਰਦੇ ਕਰਦੇ ਅੰਤ ਨੂੰ ਸਾਰੀਆਂ ਮੰਜ਼ਲਾਂ ਤੈ ਕਰਕੇ ਆਪਣੇ ਮੰਤਵ ਨੂੰ ਪਹੁੰਚ ਪੈਂਦੇ ਹਾਂ। ਸਿੱਖੀ ਮਾਰਗ ਇਹੀ ਹੈ ਕਿ ਅਸੀਂ ਗੁਰੂ ਅਕਾਲ ਪੁਰਖ ਦੇ ਗੁਣਾਂ ਦੇ ਵਿਚਾਰ ਦਾ ਅਭਿਆਸ ਐਥੋਂ ਤੱਕ ਕਰੀਏ ਕਿ ਹਰਦਮ ਉਸ ਦਾ ਕੋਈ ਨਾ ਕੋਈ ਗੁਣ ਸਾਡੇ ਮਨ ਪਰ ਸਵਾਰ ਰਹੇ ਤੇ ਕਿਸੇ ਵੇਲੇ ਵੀ ਇਹ ਮਨ ਉਸ ਦੀਆਂ ਵਿਚਾਰਾਂ ਤੋਂ ਖਾਲੀ ਨਾ ਹੋਵੇ। ਜੇ ਸੁਨਿਆਰੇ ਦਾ ਮਨ ਗਹਿਣੇ ਬਣਾਣ ਵਿਚ, ਸ਼ਾਹੂਕਾਰ ਦਾ ਧਨ ਸੰਚਨ ਵਿਚ, ਕਾਰੀਗਰ ਦਾ ਕਾਢਾਂ ਕੱਢਣ ਵਿਚ ਖਚਤ ਹੋ ਸਕਦਾ ਹੈ ਤਾਂ ਸਿੱਖ ਦਾ ਮਨ

ਗੁਰੂ ਦੀ ਸਿਖਿਆ ਅਰਥਾਤ ਆਪਣੇ ਸਿਰਜਨਹਾਰ ਪਰ ਬੀ ਖਰਚ ਹੋ ਸਕਦਾ ਹੈ। 'ਹਾਥ ਪਾਉ ਕਰ ਕਾਮ ਤੂੰ ਚੀਤ ਨਿਰੰਜਨ ਨਾਲ' ਦੋਵੇਂ ਕੰਮ ਨਿਭ ਸਕਦੇ ਹਨ, ਪਰ ਯਾਦ ਰਹੇ ਕਿ ਇਹ ਭਜਨ ਕਿਸੇ ਹੋਰ ਵਸਤੂ ਦਾ ਨਾ ਹੋਵੇ ਕੇਵਲ ਇਕ ਪ੍ਰਮਾਤਮਾ ਦਾ ਹੀ ਹੋਵੇ। ਇਸੇ ਵਾਸਤੇ 'ਜਪੁ' ਪਦ ਦੇ ਅੱਗੇ "ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਤੁਕ ਸਤਿਗੁਰਾਂ ਨੇ ਲਿਖ ਦਿੱਤੀ ਹੈ ਜਿਸ ਦਾ ਅਰਥ ਇਹ ਹੈ :- ਕਿ ਪ੍ਰਮਾਤਮਾ ਸ੍ਰਿਸ਼ਟੀ ਰਚਨਾ ਤੋਂ ਪਹਿਲੇ ਵੀ ਸੱਚ ਸੀ, ਸ੍ਰਿਸ਼ਟੀ ਰਚਨਾਂ ਤੋਂ ਅੱਜ ਤੱਕ ਵੀ ਸੱਚ ਹੈ, ਹੁਣ ਵੀ ਸੱਚ ਹੈ ਅਰ ਅੱਗੋਂ ਤੋਂ ਵੀ ਸਦੀਵ ਇਕ ਰਸ ਸੱਚ ਰਹੇਗਾ। ਸੋ ਐਸੇ ਪ੍ਰਮਾਤਮਾ ਦੇ ਜੋ ਆਪ ਵੀ ਸੱਚ ਹੈ ਅਰ ਉਸ ਦੇ ਗੁਣ ਵੀ ਸੱਚੇ ਹਨ, ਗੁਣਾ ਦਾ ਭਜਨ ਕਰੋ। ਕਿਸੇ ਹੋਰ ਵਸਤੂ ਦਾ ਨਾ ਕਰੋ।

ਭਜਨ ਕਰਨਾ ਪ੍ਰੇਮ ਪੈਦਾ ਕਰਦਾ ਹੈ। ਇਹ ਪ੍ਰੇਮ ਅੱਡ ਅੱਡ ਤਰ੍ਹਾਂ ਦੀ ਖਿੱਚ ਲੈ ਕ ਪੈਦਾ ਹੁੰਦਾ, ਵਧਦਾ ਤੇ ਮੌਲਦਾ ਹੈ, ਅਤੇ ਅਖ਼ੀਰ ਮਿਲਾਪ ਵਿਚ ਪੁਚਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਇਸਤ੍ਰੀ ਭਰਤਾ ਵਤ ਪ੍ਰੇਮ ਕਿਤੇ ਪਿਤਾ ਪੁਤ੍ਰ ਵਤ ਸਨੇਹ, ਕਿਤੇ ਚਕਵੇ ਚਕਵੀ ਵਤ ਲਗਨ, ਕਿਤੇ ਸੇਵਕ ਸੁਆਮੀ ਵਤ ਨਿੰਮ੍ਰਤਾ, ਇਤਿ ਆਦਿਕ ਅਨੇਕ ਤਰ੍ਹਾਂ ਨਾਲ ਪਿਆਰ ਉਤਪੰਨ ਹੁੰਦੇ ਦੱਸੇ ਹਨ। ਉਨ੍ਹਾਂ ਪਿਆਰਾਂ ਵਿਚ ਅਕਾਲ ਪੁਰਖ ਦੇ ਗੁਣਾਂ ਦੀਆਂ ਵਿਚਾਰਾਂ ਪੈਦਾ ਕਰਨ ਦਾ ਵੱਲ ਸਿਖਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੋਈ ਸ਼ਬਦ ਇਸ ਪਿਆਰ ਦੇ ਕਾਇਮ ਕਰਨ ਦਾ ਵੱਲ ਸਿਖਾਉਣ ਤੋਂ ਖਾਲੀ ਨਹੀਂ। ਸਾਰਾ ਗੁਰੂ ਗ੍ਰੰਥ ਸਾਹਿਬ ਪ੍ਰਮਾਤਮਾ ਦੇ ਗਿਆਨ ਅਰ ਉਸ ਦੀ ਭਗਤੀ ਨਾਲ ਭਰਪੂਰ ਹੈ। ਸੋ ਉਸ ਦੇ ਗਿਆਨ ਦਾ ਹਾਸਲ ਕਰਨਾ ਅਤੇ ਭਗਤੀ ਦੁਆਰਾ ਗੁਰਮੁਖ ਬਣਨ ਦੀ ਕੋਸ਼ਿਸ਼ ਕਰਨਾ ਹੀ ਸਿੱਖੀ ਮਾਰਗ ਹੈ। ਸਿੱਖੀ ਦੇ ਦੋਨੋਂ ਧਾਰਮਕ

ਬੁਨਿਆਦੀ ਅਸੂਲਾਂ ਦਾ ਸਮੁਚਾ ਨਾਮ 'ਗੁਰਮੰਤ੍ਰ' ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦ ਘਰ ਤੋਂ ਬਾਹਰ ਨਿਕਲੇ ਸਨ ਤਾਂ ਕੇਵਲ ਇਸੇ ਗੁਰਮੰਤ੍ਰ (ਜੋ ਅਕਾਲ ਪੁਰਖ ਦੇ ਗਿਆਨ ਅਤੇ ਭਗਤੀ ਦਾ ਲਖਾਇਕ ਹੈ) ਰੂਪੀ ਮਿਸਾਲ ਨੂੰ ਫੜ ਕੇ ਨਿਕਲੇ ਤਾਂ ਜੋ ਅਗਿਆਨ ਦਾ ਅੰਧੇਰਾ ਦੂਰ ਕਰਨ। ਉਨ੍ਹਾਂ ਦੇ ਅਰ ਉਨ੍ਹਾਂ ਦੇ ਪਿਛੋਂ ਗੁਰੂ ਸਾਹਿਬਾਂ ਦੇ ਮਹਾਂ ਵਾਕ ਜੋ ਇਕ ਹੀ ਜੋਤ ਤੋਂ ਪੈਦਾ ਹੋਏ ਹਨ, ਸਭ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਪਏ ਹਨ। ਸਿਖ ਇਨ੍ਹਾਂ ਸ਼ਬਦਾਂ ਨੂੰ ਹੀ ਪੜ੍ਹ ਪੜ੍ਹ ਕੇ ਗੁਰਮੁਖ ਬਣਦੇ ਹਨ ਅਤੇ ਸਿੱਖੀ ਮਾਰਗ ਵਿਚ ਉਨਤੀ ਕਰਦੇ ਹਨ। ਇਸ ਸਿਖੀ ਮਾਰਗ ਦੇ ਅਸੂਲਾਂ ਨੇ ਜੋ ਢੰਗ ਭਗਤੀ ਦਾ ਉਤਪੰਨ ਕੀਤਾ, ਜੋ ਮਰਯਾਦਾਂ ਭਗਤੀ ਕਰਨ ਦੇ ਅਸਥਾਨਾਂ ਵਿਚ ਬੰਨ੍ਹ ਦਿੱਤੀਆਂ, ਜੋ ਤਰੀਕੇ ਤੇ ਰਸਮਾਂ ਸਿਖ ਸੰਮਤੀ ਵਿਚ ਪੈਦਾ ਕਰ ਦਿੱਤੀਆਂ, ਜੋ ਸੰਸਕਾਰ ਸਿੱਖਾਂ ਵਿਚ ਚਲਾ ਦਿੱਤੇ ਸੋ ਸਭ ਨਿਰਾਲੇ ਹੀ ਢੰਗ ਦੇ ਆਪ ਤੋਂ ਆਪ ਪੈਦਾ ਹੋ ਗਏ। ਜਿਨ੍ਹਾਂ ਨੂੰ ਅੱਗੇ ਰੱਖ ਕੇ ਸਿੱਖਾਂ ਨੇ ਇਸ ਤ੍ਰੀਕੇ ਦਾ ਨਾਮ "ਖਾਲਸਾ ਪੰਥ" ਰੱਖ ਲਿਆ। ਖਾਲਸਾ ਜੀ ਨੇ ਰਲ ਕੇ ਆਪਣੇ ਜ਼ਿੰਮੇਂ ਦਸਮ ਗੁਰੂ ਜੀ ਦੇ ਹੁਕਮ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਦਾਰੀ ਵਿਚ ਸਿਖੀ ਮਾਰਗ ਦੀ ਪ੍ਰਬੰਧਕ ਸੇਵਾ ਅਖਤਿਆਰ ਕਰ ਲਈ, ਜੋ ਗੁਰੂ ਸਾਹਿਬਾਨ ਖੁਦ ਕਰਦੇ ਸਨ। ਗ਼ਰੀਬਾਂ ਅਨਾਥਾਂ ਦੀ ਰੱਖਿਆ, ਸੇਵਾ ਧਰਮ ਦਾ ਪ੍ਰਚਾਰ, ਗੁਰਦੁਆਰਿਆਂ ਦੀ ਸੇਵਾ, ਦੀਵਾਨਾਂ ਦੇ ਪ੍ਰਬੰਧ, ਗੁਰ ਰੀਤੀ ਮਰਯਾਦਾ, ਸੰਸਕਾਰ ਆਦਿਕ ਦਾ ਨਿਰਬਾਹ, ਇਹ ਸਭ ਤਰ੍ਹਾਂ ਦੇ ਪਰਉਪਕਾਰ ਦੇ ਕੰਮ ਖਾਲਸਾ ਜੀ ਅਰਥਾਤ ਸਿੰਘਾਂ ਨੂੰ ਕਰਨੇ ਪਏ, ਜਿਨ੍ਹਾਂ ਦਾ ਵੇਰਵਾ ਇਤਿਹਾਸ ਵਿਚ ਦਰਜ ਹੈ। ਤਾਂ ਤੇ ਜੇ ਵੇਖਣਾ ਹੋਵੇ ਕਿ ਸਿਖੀ ਕਿਕੁਰ ਪ੍ਰਚਲਤ ਹੋਈ ਹੈ। ਤਾਂ ਇਤਿਹਾਸਾਂ ਨੂੰ ਪਕੜਨਾ ਪਵੇਗਾ।

ਮਦਰਾਸੀ—ਆਪ ਦੇ ਕਥਨ ਦਾ ਸਿੱਟਾ ਇਹ ਹੈ ਕਿ ਬੁਨਿਆਦੀ ਅਸੂਲਾਂ ਦੀ ਵਿਆਖਿਆ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਅਤੇ ਸਿੱਖੀ ਦੀ ਵਰਤਮਾਨ ਅਵਸਥਾ ਨੂੰ ਜੇ ਦੇਖਣਾ ਹੋਵੇ ਤਾਂ ਇਤਿਹਾਸਾਂ ਦੇ ਵੇਖਣ ਦੀ ਲੋੜ ਹੈ। ਪਰ ਅਸਲ ਸਿੱਖੀ ਇਹੀ ਹੈ ਕਿ ਪ੍ਰਮਾਤਮਾ ਦਾ ਗਿਆਨ ਹੋਵੇ, ਅਤੇ ਉਸ ਦੇ ਗੁਣਾਂ ਦੇ ਵਿਚਾਰ ਦੁਆਰਾ ਜੋ ਉਸ ਦੀ ਵੱਲ ਜਾਣ ਦੀ ਸਿਖਿਆ ਮਿਲਦੀ ਹੈ ਗ੍ਰਹਿਣ ਕਰੇ ਅਰ ਇਸੇ ਕਰਕੇ ਆਦਮੀ ਗੁਰਮੁਖ ਪਦ ਦੇ ਦਰਜੇ ਤੱਕ ਉਨਤੀ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਸਮਾ ਕੇ ਮਹਾਂ ਅਨੰਦ ਨੂੰ ਪ੍ਰਾਪਤ ਕਰੇ। ਪਰ ਮੈਂ ਥੋੜ੍ਹੇ ਸਮੇਂ ਵਿਚ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਨਹੀਂ ਕਰ ਸਕਦਾ, ਮੈਨੂੰ ਗੁਰਬਾਣੀ ਦੁਆਰਾ ਇਸ ਗੁਰਮੰਤ੍ਰ ਦੀ ਕੁਝ ਵਿਆਖਿਆ ਸੁਣਾ ਦਿਓ ਜਿਸ ਤੋਂ ਮੈਨੂੰ ਨਮੂਨੇ ਦੇ ਤੌਰ ਤੇ ਪਤਾ ਲੱਗ ਜਾਵੇ ਕਿ ਵਿਆਖਿਆ ਕਰਨ ਦਾ ਢੰਗ ਸਤਿਗੁਰਾਂ ਦਾ ਕੀ ਹੈ ?

ਸਿੱਖ—ਮੈਂ ਆਪ ਨੂੰ ਕੇਵਲ ਜਪੁਜੀ ਸਾਹਿਬ ਵਿਚ ਜੋ ਢੰਗ ਵਰਤਿਆ ਗਿਆ ਹੈ ਸੋ ਦਸਦਾ ਹਾਂ। ਹੋਰਨਾਂ ਬਾਣੀਆਂ ਵਿਚ ਵੀ ਅਨੇਕ ਢੰਗ ਵਰਤੇ ਗਏ ਹਨ, ਪਰ ਆਸ਼ਾ ਗਿਆਨ ਅਤੇ ਭਗਤੀ ਦਾ ਹੀ ਹੈ।

ਮਦਰਾਸੀ—ਚੰਗਾ ਫੇਰ ਆਪ ਜਪੁਜੀ ਸਾਹਿਬ ਦੇ ਢੰਗ ਨੂੰ ਹੀ ਦੱਸੋ।

ਸਿੱਖ—ਜਪੁਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੀਆਂ ਬਾਣੀਆਂ ਦੇ ਆਦ ਵਿਚ ਲਿਖੀ ਗਈ ਹੈ, ਇਸ ਦੇ ਅਰੰਭ ਵਿਚ ਗੁਰਮੰਤ੍ਰ ਹੈ ਅਤੇ ਅੰਤ ਵਿਚ ਇਕ ਸ਼ਲੋਕ ਹੈ ਜਿਸ ਵਿਚ ਸਾਰੀ ਜਪੁਜੀ ਸਾਹਿਬ ਦਾ ਸਿੱਟਾ ਕੱਢਿਆ ਹੋਇਆ ਹੈ। ਜਪੁਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਚੀ ਅਰ ਆਪਣੇ ਸਿਖਾਂ ਦੇ ਸਿਰਤਾਜ ਸਿਖ "ਭਾਈ ਲਹਿਣਾ ਜੀ" ਨੂੰ ਉਪਦੇਸ਼ ਦੇ ਤਰੀਕੇ ਪੁਰ ਸੁਣਾਈ ਅਰ ਏਹੀ ਲਹਿਣਾ ਜੀ

ਕਮਾਈ ਦੇ ਪੂਰੇ ਨਿਕਲੇ, ਜਿਸ ਤੇ ਦੂਸਰੀ ਪਾਤਸ਼ਾਹੀ ਬਣੇ ਜੋ ਹੁਣ ਗੁਰੂ ਅੰਗਦ ਜੀ ਦੇ ਪਵਿੱਤ੍ਰ ਨਾਮ ਨਾਲ ਸੱਦੇ ਜਾਂਦੇ ਹਨ। ਹਰ ਇਕ ਸਿਖ ਨੂੰ ਹੁਕਮ ਹੈ ਕਿ ਇਸ ਨੂੰ ਕਾਰ-ਵਿਹਾਰ ਤੋਂ ਪਹਿਲੇ ਰੋਜ਼ ਪ੍ਰਾਤਾਕਾਲ ਪੜ੍ਹੇ। ਗੁਰਮੰਤ੍ਰ ਤੇ ਅੰਤਮ ਸਲੋਕ ਦੇ ਸਿਵਾ ਇਸ ਦੀਆਂ ੩੮ ਪੌੜੀਆਂ ਹਨ।

ਮਦਰਾਸੀ—ਇਸ ਤੋਂ ਤਾਂ ਪ੍ਰਤੀਤ ਹੋ ਗਿਆ ਹੈ ਕਿ ਇਸ ਵਿਚ ਸਿੱਖੀ ਦਾ ਤਰੀਕਾ ਪੂਰਨ ਤੌਰ ਤੇ ਵਰਨਣ ਕੀਤਾ ਹੋਵੇਗਾ, ਨਹੀਂ ਤਾਂ ਇਹ ਨਿਤਨੇਮ ਦੀ ਬਾਣੀ ਕਿਉਂ ਹੁੰਦੀ ?

ਸਿੱਖ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਹਰ ਤਰ੍ਹਾਂ ਪੂਰਨ ਹੈ। ਵਾਧਾ ਘਾਟਾ ਕਿਸੇ ਵਿਚ ਲੱਭਣਾ ਠੀਕ ਨਹੀਂ। ਕੜਾਹ ਪ੍ਰਸ਼ਾਦ ਦਾ ਭਾਵੇਂ ਕੋਈ ਅੰਸ਼ ਜੀਭ ਤੇ ਰੱਖੋ ਇਕ-ਰਸ ਸੁਆਦਲਾ ਹੈ, ਪਰ ਇਹ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਆਦ ਵਿਚ ਨਿਤਨੇਮ ਦੀ ਬਾਣੀ ਦੀ ਸ੍ਰੇਣੀ ਵਿਚ ਰੱਖੀ ਗਈ ਹੈ, ਇਸ ਲਈ ਸਿੱਖਾਂ ਵਿਚ ਇਸ ਨੂੰ ਜ਼ਰੂਰੀ ਪੜ੍ਹਿਆ ਜਾਂਦਾ ਹੈ।

ਮਦਰਾਸੀ—ਆਪ ਦਾ ਕਥਨ ਹੈ ਕਿ ਇਸ ਦੀਆਂ ੩੮ ਪੌੜੀਆਂ ਹਨ, ਪੌੜੀ ਤੋਂ ਆਪ ਕੀ ਭਾਵ ਲੈਂਦੇ ਹੋ ?

ਸਿੱਖ—ਇਸ ਬਾਣੀ ਵਿਚ ਗੁਰਮੰਤ੍ਰ ਅਰ ਅੰਤਮ ਸ਼ਲੋਕ ਦੇ ਸਿਵਾਇ ੩੮ ਸੰਥਾਂ ਹਨ, ਜੋ ਸਾਨੂੰ ਮੰਜ਼ਲ ਮਕਸੂਦ ਤੱਕ ਅਪੜਾਂਦੀਆਂ ਹਨ। ਪਰਮਾਤਮਾ ਦੇ ਮਿਲਣ ਲਈ ਇਹ ਸੰਥਾਂ ਪੌੜੀ ਦਾ ਕੰਮ ਦੇਂਦੀਆਂ ਹਨ। ਜਿਕੁਰ ਕਿਸੇ ਉਚੇ ਅਸਥਾਨ ਤੇ ਪਹੁੰਚਣਾ ਹੋਵੇ ਤਾਂ ਮਨੁੱਖ ਪੌੜੀ ਦੁਆਰਾ ਚੜ੍ਹਦਾ ਹੈ, ਇਸੇ ਤਰ੍ਹਾਂ ਜਿਹੜੀ ਅਵਸਥਾ ਪਰਮਾਤਮਾ ਦੇ ਮੇਲ ਦੀ ਹੈ ਅਰ ਜੇ ਮਨੁੱਖ ਨੇ ਉਸ ਅਵਸਥਾ ਦੇ ਸਿਖਰ ਤੇ ਪਹੁੰਚਣਾ ਹੋਵੇ ਤਾਂ ਇਸ ਬਾਣੀ ਦੀਆਂ ਅਠੱਤੀ ਸੰਥਾਂ ਸਿਖਣੀਆਂ ਪੈਂਦੀਆਂ ਹਨ ਅਰਥਾਤ ਇਸ ਅਵਸਥਾ ਨੂੰ ੩੮ ਪੌੜੀਆਂ ਚੜ੍ਹ ਕੇ ਅਪੜ ਸਕੇਗਾ।

ਮਦਰਾਸੀ—ਵਾਹ ਵਾਹ, ਤਾਂ ਇਨ੍ਹਾਂ ਸਬਕਾਂ ਦਾ ਹਾਲ ਤਾਂ ਜ਼ਰੂਰ ਦੱਸੋ।

ਸਿੱਖ—ਮਿੱਤ੍ਰ ਜੀ ! ਆਪ ਨੇ ਗੁਰਮੰਤ੍ਰ ਦੁਆਰਾ ਸਮਝ ਲਿਆ ਹੈ ਕਿ ਸਿੱਖੀ ਦੇ ਦੋ ਕੰਮ ਹਨ : ਇਕ ਅਕਾਲ ਪੁਰਖ ਦਾ ਗਿਆਨ ਹਾਸਲ ਕਰਨਾ, ਦੂਜਾ ਉਸ ਦੇ ਮਿਲਾਪ ਦੇ ਤਰੀਕੇ ਨੂੰ ਗ੍ਰਹਿਣ ਕਰਨਾ। ਇਹ ਤਰੀਕਾ ਕੇਵਲ ਭਗਤੀ ਦੁਆਰਾ ਹੀ ਵਰਤਿਆ ਜਾ ਸਕਦਾ ਹੈ। ਬੀਜ ਮੰਤ੍ਰ ਦੁਆਰਾ ਇਹ ਵੀ ਤੁਹਾਨੂੰ ਪਤਾ ਲੱਗ ਚੁਕਾ ਹੈ ਕਿ ਓਹ ਸਚਿਆਰ ਹੈ, ਪਰ ਕੀ ਅਸੀਂ ਵੀ ਸਚਿਆਰ ਹਾਂ ? ਜੇ ਹੁੰਦੇ ਤਾਂ ਅਸੀਂ ਗੁਰੂ ਪਰਮੇਸ਼ਰ ਨਾਲ ਮਿਲੇ ਹੋਏ ਹੁੰਦੇ ਅਰ ਅਭੇਦ ਹੁੰਦੇ। ਸਾਡਾ ਸੁਭਾਵ ਪਰਮਾਤਮਾ ਵਰਗਾ ਹੁੰਦਾ ਅਰ ਇਨ੍ਹਾਂ ਗਰੰਥਾਂ ਦੇ ਹੁੰਦਿਆਂ ਅਸੀਂ ਜਨਮ ਮਰਨ ਤੋਂ ਰਹਿਤ ਹੁੰਦੇ, ਹਰਖ ਸੋਗ ਤੋਂ ਅਤੀਤ ਹੁੰਦੇ; ਮੂਲ ਕੀ, ਸਾਡੇ ਵਿਚ ਉਹੀ ਗੁਣ ਹੁੰਦੇ ਜੋ ਪਰਮਾਤਮਾਂ ਵਿਚ ਹਨ। ਪਰ ਅਜਿਹਾ ਨਹੀਂ ਹੈ, ਅਸੀਂ ਅਨੇਕ ਕਸ਼ਟ ਸਹਾਰਦੇ ਆਵਾਗੌਣ ਦੇ ਚੱਕਰ ਵਿਚ ਫਸੇ ਪਏ ਹਾਂ, ਜਿਸ ਤੋਂ ਇਹ ਸਾਫ਼ ਸਪੱਸ਼ਟ ਹੈ ਕਿ ਅਸੀਂ ਝੁਠਿਆਰ ਹਾਂ, ਪਰ ਸਿੱਖੀ ਦਾ ਯਤਨ ਹੈ ਕਿ ਅਸੀਂ ਅਕਾਲ ਪੁਰਖ ਵਿਚ ਲੀਨ ਹੋ ਜਾਵੀਏ। ਪਰ ਹੋਵੀਏ ਕਿੱਕੁਰ ? ਪਰਮਾਤਮਾਂ ਸਚਿਆਰ ਅਸੀਂ ਝੁਠਿਆਰ ! ਸੋ ਜਦ ਤੱਕ ਅਸੀਂ ਵੀ ਸਚਿਆਰ ਨਾ ਹੋਵੀਏ ਸਾਡਾ ਮੰਤਵ ਪੂਰਾ ਨਹੀਂ ਹੁੰਦਾ, ਜਿਸ ਕਰਕੇ ਸੁਤੇ ਹੀ ਇਹ ਪ੍ਰਸ਼ਨ ਹੁੰਦਾ ਹੈ ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ" ਅਰਥਾਤ ਅਸੀਂ ਸਚਿਆਰ ਕਿਕੁਰ ਬਣੀਏ ਅਰ ਕੂੜ ਦੀ ਕੰਧ ਜੋ ਸਾਨੂੰ ਝੁਠਿਆਰ ਬਣਾਂਦੀ ਹੈ, ਕਿਵੇਂ ਟੁੱਟੇ ? ਇਸ ਲਈ ਗੁਰੂ ਮਹਾਰਾਜ ਪਹਿਲੀ ਪੌੜੀ ਵਿਚ ਇਹ ਪ੍ਰਸ਼ਨ ਕਰਕੇ ਉੱਤਰ ਬਖ਼ਸ਼ਦੇ ਹਨ ਕਿ ਰਜ਼ਾ ਦਾ ਮਾਲਕ ਜੋ ਰਜ਼ਾਈ ਹੈ ਉਸ ਦੇ ਹੁਕਮ ਨੂੰ ਮੰਨੋ ਤਾ ਕਿ ਅਸੀਂ ਸਚਿਆਰ ਬਣ ਜਾਵੀਏ ਯਥਾ "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਫੇਰ ਇਹ

ਵੀ ਦੱਸਦੇ ਹਨ ਕਿ ਇਹ ਕੋਈ ਨਵੀਨ ਹੁਕਮ ਨਹੀਂ, ਰਚਨਾ ਦੇ ਨਾਲ ਹੀ ਇਹ ਜਾਰੀ ਹੋ ਚੁਕਾ ਹੈ।

ਮਦਰਾਸੀ–ਆਪ ਕਿੱਕੁਰ ਸਿੱਧ ਕਰ ਸਕਦੇ ਹੋ ਕਿ ਇਹ ਹੁਕਮ ਸ੍ਰਿਸ਼ਟੀ ਰਚਨਾ ਦੇ ਵੇਲੇ ਤੋਂ ਹੀ ਪ੍ਰਚਲਤ ਹੈ?

ਸਿੱਖ–ਵੱਡਾ ਸਬੂਤ ਇਹ ਹੈ ਕਿ ਸ੍ਰਿਸ਼ਟੀ ਰਚਨਾ ਸਾਰੀ ਦੀ ਸਾਰੀ ਇਸ ਹੁਕਮ ਨੂੰ ਮੰਨ ਰਹੀ ਹੈ, ਜੋ ਅਸੀਂ ਦੂਜੀ ਪੌੜੀ ਦੀ ਵਿਆਖਿਆ ਵਿਚ ਦੱਸਾਂਗੇ।

ਮਦਰਾਸੀ–ਫੇਰ ਮਨੁੱਖ ਕਿਉਂ ਨਹੀਂ ਮੰਨ ਰਿਹਾ?

ਸਿੱਖ–ਆਦਮੀ ਦਾ ਮਨ ਮਾਇਆ ਦੀ ਪ੍ਰੇਰਨਾ ਕਰਕੇ ਕੁਝ ਸੁਤੰਤਰ ਬਣਨ ਦਾ ਰੁਖ਼ ਕਰ ਲੈਂਦਾ ਹੈ ਜਿਸ ਤੇ ਉਹ ਕਈ ਵੇਰ ਹੁਕਮ ਤੋਂ ਬਾਹਰ ਜਾਣ ਦਾ ਯਤਨ ਕਰਦਾ ਹੈ ਅਤੇ ਇਸ ਅਵੱਗਿਆ ਦਾ ਦੰਡ ਆਪਣੇ ਕਰਮਾਂ ਅਨੁਸਾਰ ਭੋਗਦਾ ਹੈ। ਇਸੇ ਲਈ ਸਿਖੀ ਮਾਰਗ ਵਿਚ ਮਨ ਨੂੰ ਸੰਬੋਧਨ ਕਰਕੇ ਕਈ ਵੇਰ ਉਪਦੇਸ਼ ਕੀਤੇ ਜਾਂਦੇ ਹਨ, ਯਥਾ–"ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ" ਅਤੇ ਯਤਨ ਕੀਤਾ ਜਾਂਦਾ ਹੈ ਕਿ ਮਨ ਨੂੰ ਪ੍ਰਮਾਤਮਾਂ ਵੱਲ ਜੋੜਿਆ ਜਾਵੇ ਤਾਂ ਜੋ ਇਹ ਰਜ਼ਾਈ ਦੀ ਰਜ਼ਾ ਦਾ ਅਨੁਸਾਰੀ ਹੋ ਜਾਵੇ।

ਮਦਰਾਸੀ–ਭਲਾ ਇਹ ਕਿੱਕੁਰ ਸਿੱਧ ਕਰ ਸਕਦੇ ਹੋ ਕਿ ਮਨ ਹੁਕਮ ਤੋਂ ਬਾਹਰ ਹੈ?

ਸਿੱਖ–ਸੰਸਾਰ ਵਿਚ ਦੁੱਖ ਅਰ ਬੁਰਾਈ ਦੀ ਜੋ ਅੱਗ ਚਮਕ ਰਹੀ ਹੈ ਸੋ ਸਿਵਾ ਮਨ ਦੇ ਕਿਸ ਨੇ ਉਤਪੰਨ ਕੀਤੀ ਹੈ? ਫ਼ੌਜ ਪੁਲਸ, ਹਾਕਮ ਤੇ ਬੰਦੀਖਾਨੇ ਬਣਾਨ ਦੀ ਕੀ ਲੋੜ ਸੀ ਜੇ ਮਨਮਤੀਏ ਆਪਸ ਵਿਚ ਵਿਰੋਧ ਨਾ ਕਰਦੇ। ਨਿਆਇਕਾਰੀ ਕੌਂਸਲਾਂ ਦੀ ਲੋੜ ਤਦੇ ਹੀ ਪੈਂਦੀ ਹੈ ਜਦ ਮਨਮੱਤ ਦੇ ਝਗੜੇ ਨਿੱਤ ਨਵੇਂ ਖੜੇ ਹੁੰਦੇ ਹਨ।

ਮਦਰਾਸੀ–ਕੀ ਇਹ ਵੱਡੇ ਵੱਡੇ ਕੰਮ ਜੋ ਸੰਸਾਰ ਵਿਚ ਹੋ ਰਹੇ ਹਨ

ਮਨ ਦੀ ਸਾਜਨਾ ਨਹੀਂ ਹੈ ? ਜੇ ਮਨ ਨਾ ਹੁੰਦਾ ਤਾਂ ਜੀਵ ਅਰ ਪੱਥਰ ਵਿਚ ਕੀ ਭੇਦ ਰਹਿੰਦਾ ?

ਸਿੱਖ–ਆਪ ਦੇ ਇਸ ਸ਼ੰਕੇ ਦਾ ਉੱਤਰ ਸਤਿਗੁਰਾਂ ਨੇ ਆਪਣੀ ਬਾਣੀ ਦੁਆਰਾ ਭਲੀ ਪ੍ਰਕਾਰ ਦਿੱਤਾ ਹੈ ਅਰਥਾਤ ਮਨ ਦੀਆਂ ਦੋ ਦਸ਼ਾਂ ਹਨ :

ਇਹ ਮਨ ਸਕਤੀ ਇਹ ਮਨ ਸੀਉ ॥
ਇਹ ਮਨ ਪੰਚ ਤਤ ਕੋ ਜੀਉ ॥
ਇਹ ਮਨ ਤਜ ਜਉ ਉਨ ਮਨ ਰਹੈ ॥
ਤਉ ਤੀਨ ਲੋਕ ਕੀਆ ਬਾਤਾ ਕਹੈ ॥"

ਅਰਥਾਤ ਇਕ ਦਸ਼ਾ ਮਨ ਦੀ ਸ਼ਕਤੀ ਸ਼ਿਵ ਹੈ ਤੇ ਦੂਜੀ ਪੰਜਾਂ ਤਤਾਂ ਦਾ ਜੀਵ ਹੈ, ਸੋ ਮਨ ਨੂੰ ਪੰਚ ਤੱਤ ਦੇ ਜੀਵ ਦੀ ਦਸ਼ਾ ਤੋਂ ਹਟਾ ਕੇ ਸ਼ਿਵ ਸ਼ਕਤੀ ਵਿਚ ਆਂਦਾ ਜਾਵੇ । ਤਾਂ ਇਹ ਜੋ ਕੁਝ ਚਮਤਕਾਰ ਤੁਸੀਂ ਮਨ ਕਰਕੇ ਹੋਏ ਦੱਸੇ ਹਨ ਕੀ ਹਨ ? ਇਹ ਮਨ ਬਹੁਤ ਕੁਝ ਹੋਰ ਕਰ ਸਕਦਾ ਹੈ ।

ਇਸ ਸ਼ਿਵ ਸ਼ਕਤੀ ਰੂਪੀ ਮਨ ਦੀਆਂ ਦਸ਼ਾਂ ਬੁਧ ਅਰ ਸੁਧ ਵੀ ਹਨ, ਜਿਨ੍ਹਾਂ ਦੀ ਵਿਆਖਿਆ ਅੱਗੇ ਦਸਾਂਗਾ । ਸੋ ਮਿੱਤ੍ਰ ਜੀ ! ਇਹ ਵੱਡੇ ਵੱਡੇ ਕੰਮ ਮਨਮਤ ਨੇ ਨਹੀਂ ਬਣਾਏ, ਇਹ ਬੁਧੀ ਦੀ ਸਾਜਨਾ ਹੈ, ਪਰ ਉਹ ਵੀ ਤਦ, ਜਦ ਬੁਧੀ ਹੁਕਮ ਦੇ ਅਨੁਸਾਰੀ ਹੈ । ਸਗੋਂ ਮਨਮਤ ਤਾਂ ਵੱਡੇ ਵੱਡੇ ਕੰਮਾਂ ਦੇ ਵਿਗਾੜ ਵਿਚ ਹੀ ਤੱਤਪਰ ਰਹਿੰਦੀ ਹੈ । ਆਪ ਦੱਸੋ ਕੋਈ ਐਸੀ ਵੀ ਸਾਇੰਸ (ਵਿਦਿਆ) ਹੈ ਜਿਸ ਵਿਚ ਬੁਧੀ ਨੇ ਕੁਦਰਤ ਦੇ ਕਾਨੂੰਨ ਤੋਂ ਕੰਮ ਨਹੀਂ ਲੀਤਾ ?

ਮਦਰਾਸੀ–ਹੁਣ ਸਮਝਿਆ ਕਿ ਜਦ ਤੱਕ ਮਨ ਨੂੰ ਬੁਧੀ ਦੀ ਅਵਸਥਾ ਵਿਚ ਨਹੀਂ ਬਦਲਿਆ ਜਾਂਦਾ ਤਦ ਤੱਕ ਵੱਡੇ ਵੱਡੇ ਕੰਮ ਮਨੁੱਖ ਨਹੀਂ ਕਰ ਸਕਦਾ ।

ਸਿੱਖ—ਪਰ ਇਕ ਗੱਲ ਹੋਰ ਹੈ ਕਿ ਬੁਧ ਨੇ ਭਾਵੇਂ ਕਿੰਨੇ ਹੀ ਕੰਮ ਕੀਤੇ ਹਨ ਪਰ ਇਸ ਯੋਗ ਨਹੀਂ ਹੋਈ, ਕਿ ਪ੍ਰਮਾਤਮਾਂ ਨਾਲ ਮਨੁੱਖ ਨੂੰ ਮੇਲ ਸਕੇ। ਇਹੀ ਕਾਰਨ ਹੈ ਕਿ ਬੁਧ ਦੇ ਪੈਦਾ ਕੀਤੇ ਅਥਵਾ ਸਾਜੇ ਹੋਏ ਪਦਾਰਥ ਅਧੂਰੇ ਰਹਿੰਦੇ ਹਨ। ਅੱਜ ਤੱਕ ਦੁਨੀਆਂ ਨੇ ਜਿਤਨੀ ਵਿਗਿਆਨਕ ਤੇ ਪਦਾਰਥਕ ਤਰੱਕੀ, ਅਖੰਡ ਸਮਾਧੀਆਂ ਮੈਟੀਰੀਅਲ (ਸੰਸਾਰਕ) ਇਲਮ ਤੇ ਯੁਕਤੀਆਂ ਦੁਵਾਰਾ ਬ੍ਰਿਧੀ ਕੀਤੀ ਹੈ ਸੋ ਸਾਰੀ ਦੀ ਸਾਰੀ ਅਜੇ ਤੱਕ ਅਧੂਰੀ ਅਤੇ ਜੀਵ ਨੂੰ ਅਕਾਲ ਪੁਰਖ ਵਿਚ ਅਭੇਦ ਕਰਨ ਦੇ ਅਯੋਗ ਰਹੀ ਹੈ। ਸੰਸਾਰ ਦੀ ਸਾਰੀ ਉੱਨਤੀ ਇਨ੍ਹਾਂ ਚੌਹਾਂ ਢੰਗਾਂ ਨਾਲ ਹੀ ਹੋਈ ਹੈ, ਸੋਚਾਂ ਦੁੜਾ ਕੇ, ਅਥਵਾ ਅਖੰਡ ਸਮਾਧੀ ਲਾ ਕੇ ਆਪਣੇ ਸੁਖਾਂ ਲਈ ਕਰੜੇ ਯਤਨ ਯਾ ਵੱਡੀਆਂ ਵੱਡੀਆਂ ਸਿਆਣਪਾਂ ਕਰਕੇ। ਪਰ ਇਹ ਸਾਰੀਆਂ ਹੀ ਗੱਲਾਂ ਪੂਰਨਤਾ ਤੱਕ ਨਹੀਂ ਪਹੁੰਚੀਆਂ, ਵੱਡੇ ਤੋਂ ਵੱਡੇ ਸੋਚਣ ਵਾਲੇ (ਸਾਇੰਸਦਾਨ) ਨੂੰ ਪੁਛੋ ਕਿ ਕੀ ਤੁਸਾਂ ਸਾਇੰਸ ਦੀ ਹੱਦ ਲਭ ਲਈ ਹੈ? ਉੱਤਰ ਮਿਲਦਾ ਹੈ ਕਿ ਅਜੇ ਰੂੰ ਦੇ ਅੰਬਾਰ ਵਿਚੋਂ ਗੋਹੜਾ ਵੀ ਨਹੀਂ ਕੱਤਿਆ। ਵੱਡੇ ਤੋਂ ਵੱਡੇ ਅਖੰਡ ਸਮਾਧੀ ਲਾਵਣ ਵਾਲੇ ਪਾਸੋਂ ਪੁਛੋ ਕਿ ਤੁਸੀਂ ਯੋਗ ਅਭਿਆਸ ਨਾਲ ਪੂਰਨਤਾ ਤੱਕ ਅਪੜੇ ਹੋ? ਤਾਂ ਉੱਤਰ ਮਿਲੇਗਾ ਨਵੇਂ ਤੋਂ ਨਵੇਂ ਪਦਾਰਥ ਅਜੇ ਦੂਰ ਪਏ ਭਾਸਦੇ ਹਨ। ਮਹਾਂ ਨਾਸਤਕ ਤੋਂ ਪੁਛੋ ਕਿ ਕੀ ਦੁਨੀਆਂ ਦੇ ਪਦਾਰਥ ਸਭ ਆਪ ਨੂੰ ਸੁਖ ਦੇ ਰਹੇ ਹਨ? ਜਵਾਬ ਮਿਲੂ ਕਿ ਦੁਨੀਆਂ ਕੀ ਜੋ ਸਾਰੇ ਬ੍ਰਹਮੰਡ ਦੇ ਪਦਾਰਥ ਭੀ ਸੁੱਖਾਂ ਲਈ ਪ੍ਰਾਪਤ ਹੋ ਜਾਣ ਤਾਂ ਵੀ ਤ੍ਰਿਸ਼ਨਾਂ ਅਜੇ ਕਿਸੇ ਹੋਰਸ ਬ੍ਰਹਮੰਡ ਦੀ ਲਾਲਸਾ ਪਈ ਕਰੇਗੀ ਕਿ ਉਸ ਤੋਂ ਵੀ ਲਾਭ ਉਠਾਈਏ, ਪਰ ਅਜੇ ਤਾਂ ਇਸ ਪ੍ਰਿਥਵੀ ਦੇ ਪਦਾਰਥ ਵੀ ਪੂਰੀ ਤਰ੍ਹਾਂ ਹੱਥ ਨਹੀਂ ਆਏ। ਜ਼ਰਾ ਫਲਾਸਫਰਾਂ ਅਥਵਾ ਸ਼ਾਸਤ੍ਰ ਵੇਤਾਂ ਪਾਸੋਂ ਪੁਛੋ ਕਿ ਕੀ ਆਪ ਦੀ ਸਿਆਣਪ

ਦਾ ਅੰਤ ਹੋ ਗਿਆ ਹੈ ? ਅੱਗੋਂ ਆਖਣਗੇ ਕਿ ਅਜੇ ਤੱਕ ਸਾਂਖ, ਨਿਆਜ ਤੇ ਵੇਦਾਂਤ ਦੀ ਰਾੜ ਹੀ ਨਹੀਂ ਮੁੱਕੀ, ਅਸੀਂ ਹੋਰਨਾਂ ਦੀਆਂ ਸਿਆਣਪਾਂ ਕੀ ਕੱਢੀਏ। ਤਾਂ ਤੇ ਆਪ ਨੂੰ ਮੰਨਣਾ ਪਵੇਗਾ ਕਿ ਜੀਵ ਦੀ ਸੋਚ, ਸਮਾਧੀ, ਤ੍ਰਿਸ਼ਨਾਂ ਦੀ ਭੁੱਖ, ਅਤੇ ਸਿਆਣਪ, ਸੁਖਾਂ ਦੇ ਉੱਚ ਭਾਵ ਦੀ ਪ੍ਰਾਪਤੀ ਵਾਸਤੇ ਬਹੁਤ ਹੀ ਅਧੂਰੀ ਹੈ। ਫੇਰ ਜਿਹੜੇ ਮਤ ਮਤਾਂਤ੍ਰ ਇਨ੍ਹਾਂ ਅੱਡਿਆਂ ਪਰ ਹੀ ਖੜੇ ਹਨ ਸੋ ਕਿਵੇਂ ਕਾਮਯਾਬ ਹੋ ਸਕਦੇ ਹਨ ? ਅਕਾਲ ਪੁਰਖ ਦੇ ਮਿਲਾਪ ਦਾ ਸਾਧਨ ਉਸੇ ਵੱਲੋਂ ਮਿਲਣਾ ਚਾਹੀਏ। ਬੁਧੀ ਐਡੀ ਵੱਡੀ ਨਹੀਂ ਕਿ ਪ੍ਰਮਾਤਮਾ ਨਾਲ ਮਿਲਾ ਸਕੇ। ਵਾਕ ਹੈ ਕਿ "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ ॥ ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥" ਅੱਗੋਂ ਸਤਿਗੁਰੂ ਜੀ ਪੌੜੀ ਦੇ ਅੰਤ ਵਿਚ ਪ੍ਰਸ਼ਨ ਕਰਕੇ ਦੱਸਦੇ ਹਨ ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਅਰਥਾਤ ਜੇ ਤੁਸੀਂ ਕੂੜ ਅਥਵਾ ਅਗਿਆਨਤਾ ਦੀ ਕੋਠੀ ਵਿਚੋਂ ਨਿਕਲ ਕੇ ਸਚਿਆਰ ਬਣਨਾ ਚਾਹੁੰਦੇ ਹੋ ਤਾਂ ਉਸ ਦੇ ਹੁਕਮ ਨੂੰ ਮੰਨੋ ਜੋ ਕਿ ਉਸੇ ਵੱਲੋਂ ਹੀ ਤੁਹਾਡੇ ਵਿਚ ਕੰਮ ਕਰ ਰਿਹਾ ਹੈ। ਸੋ ਤੁਸੀਂ ਸੋਚਾਂ, ਸਮਾਧੀਆਂ, ਸੰਸਾਰਕ ਵਾਸ਼ਨਾਂ ਤੇ ਫਲਾਸਫੀਆਂ ਵਿਚ ਹੀ ਨਾ ਪਏ ਰਹੋ ਸਗੋਂ ਅੱਗੇ ਵਧੋ ਤੇ ਰਜ਼ਾ ਦੇ ਮਗਰ ਲੱਗੋ।

ਮਦਰਾਸੀ—ਫੇਰ ਹੁਕਮ ਕੀ ਹੋਇਆ ?

ਸਿੱਖ—ਇਸ ਦਾ ਉੱਤਰ ਜਪੁਜੀ ਦੀ ਦੂਜੀ ਪਉੜੀ ਵਿਚ ਸਤਿਗੁਰ ਨੇ ਬਖਸ਼ਿਆ ਹੈ, ਜੋ ਇਸ ਤਰ੍ਹਾਂ ਹੈ :—

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕ ਹੁਕਮੀ ਸਦਾ ਭਵਾਈਅਹਿ ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ ੨ ॥

ਮਦਰਾਸੀ–ਵਾਹ ! ਵਾਹ !! ਕਿਰਪਾ ਕਰਕੇ ਇਸ ਦਾ ਭਾਵ ਵੀ ਸਮਝਾ ਦਿਓ ।

ਸਿਖ–ਇਸ ਪਉੜੀ ਦੀ ਪਹਿਲੀ ਦੂਜੀ ਤੁਕ ਦੇ ਅਖ਼ੀਰ ਵਿਚ ਸਤਿਗੁਰੂ ਜੀ ਇਹ ਦੱਸਦੇ ਹਨ ਕਿ ਹੁਕਮ ਦਾ ਵਰਨਣ ਕੋਈ ਨਹੀਂ ਕਰ ਸਕਦਾ, ਜਦ ਪ੍ਰਮਾਤਮਾ ਦਾ ਪੂਰਾ ਪੂਰਾ ਵਰਨਣ ਕਰਨਾ ਅਸੰਭਵ ਹੈ, ਤਾਂ ਭਲਾ ਉਸ ਦੇ ਹੁਕਮ ਦਾ ਵਰਨਣ ਕਿੱਕੁਰ ਹੋ ਸਕਦਾ ਹੈ ? ਪਰ ਹੁਕਮ ਦਾ ਸਮਝਣਾ ਸੰਭਵ ਹੈ। ਚਿਤ੍ਰਕਾਰ ਦੀ ਮੂਰਤ ਤੋਂ ਪਤਾ ਲੱਗ ਸਕਦਾ ਹੈ ਕਿ ਚਿਤ੍ਰਕਾਰ ਕੈਸਾ ਕਾਰੀਗਰ ਹੈ, ਉਸੇ ਤਰ੍ਹਾਂ ਹੁਕਮ ਦੀ ਸਾਜਨਾ ਤੋਂ ਤੁਸੀਂ ਅਨੁਭਵ ਕਰ ਸਕਦੇ ਹੋ ਕਿ ਹੁਕਮ ਕੈਸੀ ਵਸਤੂ ਹੈ। ਸਤਿਗੁਰੂ ਜੀ ਪਹਿਲੀ ਤੁਕ ਵਿਚ ਦੱਸਦੇ ਹਨ ਕਿ ਜਿੰਨੇ ਆਕਾਰ ਦ੍ਰਿਸ਼ਟੀ ਆਉਂਦੇ ਹਨ ਸਭ ਹੁਕਮ ਦੇ ਬਣਾਏ ਹਨ। ਹੁਣ ਜ਼ਰਾ ਰਾਤੀਂ ਅਕਾਸ਼ ਵੱਲ ਤੱਕੋ। ਕਿੰਨੇ ਤਾਰੇ ਤੁਹਾਨੂੰ ਨੰਗੀ ਅੱਖਾਂ ਨਾਲ ਦਿੱਸਦੇ ਹਨ ਅਰ ਦਿਨੇ ਜ਼ਰਾ ਸੂਰਜ ਵੱਲ ਤੱਕੋ ਕਿ ਜੋ ਸੂਰਜ ਕਰੋੜਾਂ ਮੀਲਾਂ ਤੋਂ ਪ੍ਰਾਤ ਵਤ ਨਜ਼ਰ ਆਉਂਦਾ ਹੈ ਵਾਸਤਵ ਵਿਚ ਕਿੱਡਾ ਵੱਡਾ ਹੈ। ਇਸ ਪ੍ਰਿਥਵੀ ਦੇ ਸਾਰੇ ਪਦਾਰਥਾਂ ਨੂੰ ਜਿਥੋਂ ਤੱਕ ਵੱਸ ਚਲੇ ਵੇਖ ਕੇ ਨਜ਼ਰ ਮਾਰੋ ਕਿ ਕਿੱਡੇ ਕਿੱਡੇ ਮਹਾਨ ਹਨ। ਫੇਰ ਸੂਖਮ ਤੋਂ ਸੂਖਮ ਜੀਵ, ਜੰਤੂ ਅਤੇ ਪ੍ਰਮਾਣੂ ਨੂੰ ਖੁਰਦਬੀਨ ਨਾਲ ਵੇਖੋ ਕਿ ਕੈਸੇ ਅਧਿਭੁਤ ਅਨਗਿਣਤ ਹਨ। ਫੇਰ ਸਮੁੰਦਰ, ਪਉਣ ਅਤੇ ਅਗਨੀ ਦੀਆਂ ਵਸਤਾਂ

ਵੱਲ ਨਜ਼ਰ ਮਾਰੋ ਤੇ ਆਪਣੀਆਂ ਚਤੁਰਾਈਆਂ ਵਰਤੋ ਤਾਂ ਦ੍ਰਿਸ਼ਟੀ ਆਉ ਕਿ ਇਨ੍ਹਾਂ ਵਸਤਾਂ ਦੇ ਆਕਾਰ ਕਿਸ ਤਰ੍ਹਾਂ ਚਕ੍ਰਿਤ ਕਰਦੇ ਹਨ। ਹੁਣ ਜ਼ਰਾ ਸੁਣ ਲਵੋ ਕਿ ਇਹ ਸਭ ਕੁਝ ਹੁਕਮ ਨੇ ਹੀ ਪੈਦਾ ਕੀਤਾ ਹੈ। ਤੀਜੀ ਤੁਕ ਵਿਚ ਮਹਾਰਾਜ ਦੱਸਦੇ ਹਨ ਕਿ ਹੁਕਮ ਨੇ ਕੇਵਲ ਮਾਇਕ ਪਦਾਰਥ ਹੀ ਪੈਦਾ ਨਹੀਂ ਕੀਤੇ ਸਗੋਂ ਜੀਵ ਜੋ ਅਤਿ ਸੂਖਮ ਹਨ ਸੋ ਵੀ ਉਤਪਤ ਕੀਤੇ ਹਨ। ਜ਼ਰਾ ਜੀਵਾਂ ਦੀ ਸੈਰ ਵੀ ਕਰ ਵੇਖੋ। ਸਿਖੀ ਵਿਚ ਲੱਖ ਪਦ ਬਹੁਲਤਾ ਵਾਸਤੇ ਉਚਾਰਿਆ ਗਿਆ ਹੈ ਅਤੇ ਕਰੋੜ ਪਦ ਤੋਂ ਅਤਿਅੰਤਤਾ ਪਰਗਟ ਹੁੰਦੀ ਹੈ। ਅਕਸਰ ਜਗ੍ਹਾ ਦੱਸਿਆ ਹੈ ਕਿ ਜੀਵ ੮੪ ਲੱਖ ਅਰਥਾਤ ਅਨਗਿਣਤ ਹਨ। ਪਰ ਅਨਗਿਣਤ ਜੀਵਾਂ ਨੂੰ ਬੇਸ਼ਕ ਆਪ ਆਪਣੇ ਸਾਇੰਸ (ਪਦਾਰਥ ਵਿਦਿਆ) ਅਤੇ ਫਲਾਸਫੀ (ਬ੍ਰਹਮ ਵਿਦਿਆ) ਨਾਲ ਤੱਕੋ ਕਿ ਕਿਤਨੇ ਅਰ ਕਿੰਨੇ ਪ੍ਰਕਾਰ ਦੇ ਹਨ। ਕੀ ਆਪ ਪਾਰਾਵਾਰ ਪਾ ਸਕਦੇ ਹੋ? ਆਪ ਦੀ ਸਾਇੰਸ ਤੇ ਫਲਾਸਫੀ ਅੰਤ ਨੂੰ ਹਾਰ ਕੇ ਕਹੇਗੀ ਕਿ ਬਿਅੰਤ ਜੀਵ ਹਨ, ਪਰ ਇਨ੍ਹਾਂ ਸਭਨਾਂ ਨੂੰ ਹੁਕਮ ਨੇ ਹੀ ਪੈਦਾ ਕੀਤਾ ਹੈ। ਫੇਰ ਚੌਥੀ ਤੁਕ ਵਿਚ ਇਹ ਵੀ ਦੱਸਿਆ ਹੈ ਕਿ ਇਨ੍ਹਾਂ ਜੀਵਾਂ ਵਿਚ ਕਈ ਵੱਡੇ ਵੱਡੇ ਮਾਨਜਵਰ ਹਨ ਅਤੇ ਕਈ ਬੜੇ ਅਪਮਾਨ ਵਾਲੇ ਮੰਨੇ ਗਏ ਹਨ। ਜਿਨ੍ਹਾਂ ਗੁਣਾਂ ਕਰਕੇ ਜੀਵ ਮਾਨ ਵਾਲੇ ਸਮਝੇ ਗਏ ਹਨ ਸੋ ਵੀ ਹੁਕਮ ਨੇ ਹੀ ਪੈਦਾ ਕੀਤੇ ਹਨ। ਅਗਲੀਆਂ ਤੁਕਾਂ ਵਿਚ ਦੱਸਿਆ ਹੈ ਕਿ ਹੁਕਮ ਅਨੁਸਾਰ ਹੀ ਜੀਵ ਉਤਮ ਅਰ ਨੀਚ ਹੋ ਜਾਂਦੇ ਹਨ। ਦੁੱਖ ਤੇ ਸੁੱਖ ਸਭ ਹੁਕਮ ਨਾਲ ਹੀ ਮਿਲਦੇ ਹਨ।

ਮਦਰਾਸੀ—ਆਪ ਬੀਜ ਮੰਤ੍ਰ ਦੁਆਰਾ ਦੱਸ ਆਏ ਹੋ ਕਿ ਅਕਾਲ ਪੁਰਖ ਕਿਸੇ ਨੂੰ ਦੁੱਖ ਨਹੀਂ ਦੇਂਦਾ ਫੇਰ ਉਸ ਦਾ ਹੁਕਮ ਜੀਵਾਂ ਨੂੰ ਨੀਚ ਕਿਉਂ ਬਣਾਉਂਦਾ ਤੇ ਦੁੱਖ ਕਿਉਂ ਦੇਂਦਾ ਹੈ?

ਸਿੱਖ–ਜਿਨ੍ਹਾਂ ਸੱਜਣਾਂ ਨੇ ਤਾਜ਼ੀਰਾਤ ਹਿੰਦ ਦਾ ਕਾਨੂੰਨ ਬਣਾਇਆ ਹੈ ਉਨ੍ਹਾਂ ਦੇ ਮਨ ਵਿਚ ਪਰਜਾ ਨੂੰ ਸੁਖ ਦੇਣ ਦਾ ਇਰਾਦਾ ਸੀ ਕਿ ਦੁੱਖ ਦੇਣ ਦਾ ? ਆਪ ਕਹੋਗੇ ਕਿ ਸੁਖ ਦੇਣ ਦਾ। ਜੇ ਸੁਖ ਦੇਣ ਦਾ ਨਾ ਹੁੰਦਾ ਤਾਂ ਬਿਨਾ ਅਪਰਾਧ ਮਨੁੱਖਾਂ ਨੂੰ ਬੰਦੀਖਾਨੇ ਪਾ ਦੇਂਦੇ ਅਤੇ ਕਚਹਿਰੀਆਂ ਦੀ ਕੀ ਲੋੜ ਸੀ। ਪਰ ਜਿਨ੍ਹਾਂ ਨੇ ਤਾਜ਼ੀਰਾਤ ਹਿੰਦ ਦੇ ਨਿਯਮਾਂ ਦਾ ਉਲੰਘਣ ਕੀਤਾ ਹੈ ਸੋਈ ਬੰਦੀਖਾਨੇ ਪੈਂਦੇ ਹਨ। ਫੇਰ ਜੇ ਉਹ ਜੇਹਲਖਾਨੇ ਆਪ ਹੀ ਜਾ ਬੈਠਦੇ ਤਾਂ ਕੰਧਾਂ ਕੋਠੇ ਬਣਾਉਣ ਦੀ ਲੋੜ ਨਾ ਹੁੰਦੀ, ਪੁਲਸ ਅਤੇ ਦਰੋਗੇ, ਡਾਕਟਰ ਤੇ ਮੈਜਿਸਟ੍ਰੇਟ ਦੀ ਲੋੜ ਨਾ ਹੁੰਦੀ ਤੇ ਖਾਂਦੇ ਪੀਂਦੇ ਵੀ ਘਰੋਂ ਤੇ ਜਿਹਲਖਾਨੇ ਦੇ ਦੁੱਖ ਕਰਮਾਂ ਦੇ ਬਦਲੇ ਆਪੇ ਭੋਗਣ ਲੱਗ ਪੈਂਦੇ ਤਾਂ ਮੁਸ਼ੱਕਤ ਵੀ ਨਾ ਲਈ ਜਾਂਦੀ। ਪਰ ਐਸਾ ਕੋਈ ਨਹੀਂ ਕਰਦਾ। ਤਾਂ ਤੇ ਮੁਸ਼ੱਕਤ ਤੋਂ ਖਰਚ ਕੱਢਣਾ ਪੈਂਦਾ ਹੈ। ਤੇ ਜੇ ਉਸ ਦਾ ਖਰਚ ਭਲਿਆਂ-ਮਾਣਸਾਂ ਪੁਰ ਪਾਇਆ ਜਾਵੇ ਤਾਂ ਸਗੋਂ ਨਿਰਦੋਸ਼ੀਆਂ ਪਰ ਜਾ ਪੈਂਦਾ। ਹੁਣ ਦੱਸੋ ਕਿ ਕੈਦੀ ਨੇ ਆਪਣੀ ਕਰਤੂਤੀਂ ਦੁੱਖ ਭੋਗਿਆ ਹੈ ਕਿ ਕਾਨੂੰਨ ਬਣਾਉਣ ਵਾਲਿਆਂ ਦੀ ਬਦਨੀਤੀ ਨਾਲ ? ਤੁਹਾਨੂੰ ਕਹਿਣਾ ਪਵੇਗਾ ਕਿ ਉਸ ਦੇ ਕੁਕਰਮਾਂ ਨੇ ਸਾਰੇ ਕਲੇਸ਼ ਉਸ ਨੂੰ ਦਿੱਤੇ ਹਨ। ਇਸੇ ਤਰ੍ਹਾਂ ਜੀਵਾਂ ਦੀ ਮਨਮਤ ਇਨ੍ਹਾਂ ਪਾਸੋਂ ਕੁਕਰਮ ਕਰਵਾਂਦੀ ਹੈ। ਜਿਸ ਕਰਕੇ ਉਨ੍ਹਾਂ ਨੂੰ ਦੁੱਖ ਭੋਗਣੇ ਪੈਂਦੇ ਹਨ। ਪਰ ਜੇ ਹੁਕਮ ਭਲੇ ਪੁਰਸ਼ਾਂ ਦੀ ਰਾਖੀ ਨਾ ਕਰਦਾ ਤਾਂ ਮੰਦੇ ਪੁਰਸ਼ ਵੀ ਨਾਲ ਉਨ੍ਹਾਂ ਜਿਹੇ ਹੀ ਹੁੰਦੇ। ਇਹ ਅਨਿਆਯ ਈਸ਼੍ਵਰ ਦੇ ਘਰ ਵਿਚ ਨਹੀਂ ਹੈ। ਤਾਂ ਤੇ ਭਾਵੇਂ ਕੁਕਰਮਾਂ ਦਾ ਫਲ ਹੀ ਜੀਵ ਉਠਾਉਂਦੇ ਹਨ ਪਰ ਜਿਸ ਨਿਯਮ ਨਾਲ ਉਠਾਂਵਦੇ ਹਨ ਸੋ ਹੀ ਅਕਾਲ ਪੁਰਖ ਦਾ ਹੁਕਮ ਹੈ। ਇਹ ਨੀਚ ਮਨ ਤੇ ਉੱਚ ਮਨ ਤਾਂ ਕਿਤੇ ਰਿਹਾ ਸਗੋਂ ਜੋ ਜੀਵ ਬਖਸ਼ਸ਼ ਅਰਥਾਤ ਮੁਕਤੀ ਪਰਾਪਤ ਕਰ ਲੈਂਦੇ ਹਨ ਅਤੇ ਜੋ

ਆਵਾਗਉਣ ਦੇ ਚੱਕਰ ਵਿਚ ਭਉਂਦੇ ਰਹਿੰਦੇ ਹਨ ਸਭ ਹੁਕਮ ਵਿਚ ਲਾਭ ਹਾਨੀ ਉਠਾ ਰਹੇ ਹਨ। ਸਿੱਟਾ ਇਹ ਹੈ ਕਿ ਹੁਕਮ ਦੇ ਅੰਦਰ ਮਾਇਆ ਤੇ ਜੀਵ ਸਭ ਕੰਮ ਕਰ ਰਹੇ ਹਨ ਤੇ ਹੁਕਮ ਤੋਂ ਬਾਹਰ ਕੁਝ ਨਹੀਂ ਹੈ। ਜਿਨ੍ਹਾਂ ਨੇ ਹੁਕਮ ਨੂੰ ਮੰਨਿਆ ਹੈ ਉਨ੍ਹਾਂ ਦੀ ਨਿਸ਼ਾਨੀ ਇਹ ਹੈ ਕਿ ਉਨ੍ਹਾਂ ਵਿਚ ਹਉਮੈਂ ਅਥਵਾ ਹੰਕਾਰ ਨਹੀਂ ਹੁੰਦਾ।

ਮਦਰਾਸੀ—ਇਸ ਤੋਂ ਤਾਂ ਇਹ ਸਿੱਧ ਹੋਇਆ ਕਿ ਹੁਕਮੀ ਤੋਂ ਹੁਕਮ ਵੱਡਾ ਹੋਇਆ, ਕਿਉਂ ਜੋ ਹੁਕਮ ਨਾਲ ਤਾਂ ਸਾਰੀ ਸ੍ਰਿਸ਼ਟੀ ਨੱਥੀ ਪਈ ਹੈ ਤਾਂ ਹੁਕਮੀ ਦੀ ਫੇਰ ਸ੍ਰਿਸ਼ਟੀ ਨੂੰ ਕੀ ਲੋੜ ਹੈ।

ਸਿੱਖ—ਮਿੱਤਰ ਜੀ ! ਸੂਰਜ ਦੀਆਂ ਕਿਰਨਾਂ ਪਰਾਪਤ ਕਰਕੇ ਸੂਰਜ ਤੋਂ ਮੁਨਕਰ ਨਾ ਹੋ ਜਾਓ, ਜੇ ਕਿਰਨਾਂ ਨੂੰ ਸੂਰਜ ਤੋਂ ਵਿਛੋੜੋਗੇ ਤਾਂ ਉਨ੍ਹਾਂ ਦਾ ਅਭਾਵ ਹੋ ਜਾਏਗਾ। ਉਨ੍ਹਾਂ ਦੀ ਹਸਤੀ ਉੱਨਾ ਚਿਰ ਹੀ ਹੈ ਜਿਚਰ ਓਹ ਸੂਰਜ ਨਾਲ ਸੰਬੰਧਤ ਹਨ। ਇਸੇ ਤਰ੍ਹਾਂ ਹੁਕਮ ਹੁਕਮੀ ਨੂੰ ਕਦੇ ਨਹੀਂ ਛੱਡ ਸਕਦਾ, ਉਸ ਦਾ ਸੰਬੰਧ ਹੁਕਮੀ ਨਾਲ ਅਟੱਲ ਹੈ। ਤੀਸਰੀ ਪਉੜੀ ਵਿਚ ਗੁਰੂ ਜੀ ਆਪ ਹੀ ਸ਼ੰਕਾ ਦਾ ਉੱਤਰ ਵੀ ਦੇਂਦੇ ਹਨ ਜੋ ਇਸ ਤਰ੍ਹਾਂ ਹੈ :—

"ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਗਾਵੈ ਕੋ ਗੁਣ ਵਡਿਆਈ ਆਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥ ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇ ਪਰਵਾਹੁ ॥ ੩ ॥"

ਸਿਖ—ਇਸ ਜਗ੍ਹਾ ਉਹ ਹੁਕਮੀ ਦੀ ਮਹਿਮਾ ਕਰਦੇ ਹੋਏ ਆਖਦੇ ਹਨ ਕਿ ਹੁਕਮ ਨੂੰ ਦੇਖ ਕੇ ਭਲਾ ਹੁਕਮੀ ਦੀ ਵਡਿਆਈ ਕਰਨ ਦਾ ਬਲ ਕਿਸ ਨੂੰ ਹੈ? ਅਰਥਾਤ ਕਿਸੇ ਨੂੰ ਨਹੀਂ। ਇਸੇ ਤਰ੍ਹਾਂ ਕੌਣ ਹੁਕਮੀ ਦੀਆਂ ਦਾਤਾਂ, ਨਿਸ਼ਾਨੀਆਂ, ਗੁਣਾਂ, ਵਡਿਆਈਆਂ ਅਤੇ ਅਚਾਰਾਂ ਨੂੰ ਗਾਉਂ ਸਕਦਾ ਹੈ? ਇਸੇ ਤਰ੍ਹਾਂ ਕੌਣ ਉਨ੍ਹਾਂ ਵਿਦਿਆਂ ਨੂੰ ਜੋ ਵਿਖਮ ਵਿਚਾਰਾਂ ਨਾਲ ਹਾਸਲ ਹੋ ਸਕਦੀਆਂ ਹਨ ਗਾਉਂ ਸਕਦਾ ਹੈ? ਅਰਥਾਤ ਕੋਈ ਨਹੀਂ ਗਾਉਂ ਸਕਦਾ। ਭਲਾ ਉਸ ਦੀ ਕੌਣ ਉਪਮਾ ਕਰ ਸਕਦਾ ਹੈ ਜੋ ਜੀਵ ਨੂੰ ਦੇਹ ਵਿਚੋਂ ਕੱਢ ਲੈਂਦਾ ਹੈ ਤ ਫੇਰ ਮੁੜ ਕੇ ਦੇਹ ਪਰਦਾਨ ਕਰਦਾ ਹੈ। ਇਸੇ ਤਰ੍ਹਾਂ ਉਸ ਦੀ ਵਡਿਆਈ ਕੌਣ ਕਰ ਸਕਦਾ ਹੈ ਜੋ ਭਾਸਦਾ ਤਾਂ ਦੂਰ ਹੈ ਪਰ ਹਾਜਰਾ ਹਜ਼ੂਰ ਹੋ ਕੇ ਸਭਨਾਂ ਗੱਲਾਂ ਨੂੰ ਵੇਖ ਰਿਹਾ ਹੈ? ਇਸੇ ਤਰ੍ਹਾਂ ਦੀ ਵਿਆਖਿਆ ਜੇ ਕਰੋੜਾਂ ਤਰੀਕਿਆਂ ਨਾਲ ਵੀ ਕੀਤੀ ਜਾਵੇ ਤਾਂ ਨਹੀਂ ਹੋ ਸਕਦੀ। ਤਾਂ ਤੇ ਉਸ ਦੀ ਮਹਿਮਾ ਦਾ ਕਰਨਾ ਕਿਸੇ ਦੀ ਸਮਰੱਥਾ ਵਿਚ ਨਹੀਂ। ਦੇਖੋ ਐਡਾ ਦਾਤਾ ਹੈ ਕਿ ਸਭਸ ਨੂੰ ਦੇਂਦਾ ਹੀ ਰਹਿੰਦਾ ਹੈ, ਪਰ ਲੈਣ ਵਾਲੇ ਥੱਕ ਜਾਂਦੇ ਹਨ। ਇਕ ਸਮੇਂ ਨਹੀਂ ਜੁੱਗਾਂ ਪ੍ਰਯੰਤ ਜੁਗਾਂ ਤੱਕ, ਸਗੋਂ ਜੁਗਾਂ ਦੇ ਅਨੰਤ੍ਰਾਂ ਵਿਚ ਜੋ ਸਮਾਂ ਹੁੰਦਾ ਹੈ ਤਦ ਵੀ ਦੇਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਐਸਾ ਗੁਰੂ ਅਕਾਲ ਪੁਰਖ ਹੁਕਮੀ ਹੈ ਜੋ ਆਪਣੇ ਹੁਕਮ ਨੂੰ ਰਸਤੇ ਪਰ ਚਲਾ ਰਿਹਾ ਹੈ ਅਤੇ ਚਲਾ ਕੇ ਬੜੇ ਆਨੰਦ ਵਿਚ ਹੈ। ਅਨੰਦ ਵਿਚ ਇਸ ਵਾਸਤੇ ਨਹੀਂ ਕਿ ਉਹ ਆਪ ਹੁਕਮ ਦਾ ਬੱਧਾ ਹੈ, ਪਰ ਇਸ ਵਾਸਤੇ ਕਿ ਹੁਕਮ ਜੋ ਉਸ ਦੀ ਰਜ਼ਾ ਹੈ ਸੋ ਉਸ ਨਾਲ ਕਿਰਪਾ ਦੁਆਰਾ ਅਪਾਰ ਦਾਤਾਂ ਦੇ ਰਿਹਾ ਹੈ। ਇਸ ਤੋਂ ਸਿਧ ਹੈ ਕਿ ਹੁਕਮੀ ਤੋਂ ਹੁਕਮ ਅੱਡ ਨਹੀਂ ਹੈ। ਉਸ ਦੇ ਹੁਕਮ ਨੂੰ ਮੰਨਣਾ ਹੀ ਹੁਕਮੀ ਨੂੰ ਮੰਨਣਾ ਹੈ, ਹੁਕਮ ਅਤੇ

ਹੁਕਮੀ ਵਿਚ ਕੋਈ ਭੇਦ ਨਹੀਂ ਹੈ। ਕਿਸੇ ਕਿਸੇ ਮਤ ਵਿਚ ਇਹ ਮੰਨਿਆ ਗਿਆ ਹੈ ਕਿ ਹੁਣ ਕੁਦਰਤ ਦੇ ਨਿਯਮ ਸਭ ਕੰਮ ਕਰ ਰਹੇ ਹਨ ਤੇ ਕਾਰਕ ਦੇ ਹਥ ਕੁਝ ਨਹੀਂ ਹੈ। ਪਰ, ਸਿੱਖੀ ਵਿਚ ਇਸ ਤਰ੍ਹਾਂ ਦੀ ਕੁਦਰਤ ਅਰ ਅਜੇਹਾ ਕਾਦਰ ਨਹੀਂ ਮੰਨਿਆ ਗਿਆ।

ਮਦਰਾਸੀ—ਆਪ ਨੇ ਦਸਿਆ ਸੀ ਕਿ ਸਾਰੀਆਂ ਬਾਣੀਆਂ ਗੁਰ ਮੰਤਰ ਦੀ ਵਿਆਖਿਆ ਹਨ, ਭਲਾ ਦਸੋ ਕਿ ਇਹ ਹੁਕਮ ਗੁਰ-ਮੰਤਰ ਦੇ ਕੇਹੜੇ ਅੰਗ ਦੀ ਵਿਆਖਿਆ ਹੈ?

ਸਿੱਖ—ਇਹ "ੴ" ਸ਼ਬਦ ਦੀ ਵਿਆਖਿਆ ਹੈ, ਮੈਂ ਪਹਿਲੇ ਆਪ ਨੂੰ ਦਸ ਆਇਆ ਹਾਂ ਕਿ "ੴ" ਪਦ ਪ੍ਰਮਾਤਮਾਂ ਦੀ ਇੱਛਾ ਦਾ ਲਖਾਇਕ ਹੈ। ਸੋ ਉਸ ਦੀ ਇੱਛਾ ਦਾ ਨਾਮ ਹੀ ਉਸਦਾ ਹੁਕਮ ਹੈ। ਇਨ੍ਹਾਂ ਪੌੜੀਆਂ ਵਿਚ ਸਤਿਗੁਰਾਂ ਨੇ ਦਸਿਆ ਹੈ ਕਿ ਅਕਾਲ ਪੁਰਖ ਦੀ ਇਛਿਆ ਦੇ ਅਨੁਸਾਰ ਹੀ ਪੁਰਖ ਨੂੰ ਰਹਿਣਾ ਚਾਹੀਦਾ ਹੈ ਅਤੇ ਉਸ ਦੀ ਇੱਛਾ ਨੇ ਹੀ ਮਾਇਕ ਪਦਾਰਥ ਅਤੇ ਜੀਵ ਪੈਦਾ ਕੀਤੇ ਹਨ ਅਤੇ ਉਨ੍ਹਾਂ ਦੀ ਕਿਰਿਆ ਸਭ ਉਸ ਦੀ ਇਛਿਆ ਵਿਚ ਹੀ ਹੋ ਰਹੀ ਹੈ। ਐਸੇ ਅਕਾਲ ਪੁਰਖ ਦੀ ਇੱਛਾ ਉਸ ਤੋਂ ਵੱਖਰੀ ਹੋ ਕੇ ਉਸ ਦੇ ਉਲਟ ਕੰਮ ਨਹੀਂ ਕਰਦੀ।

ਮਦਰਾਸੀ—ਭਲਾ ਏਹ ਤਾਂ ਦਸੋ ਕਿ ਸਚਿਆਰ ਬਣਨ ਵਾਸਤੇ ਤਾਂ ਆਦਮੀ ਨੂੰ ਉਸ ਦੇ ਹੁਕਮ ਦਾ ਅਨੁਸਾਰੀ ਬਣਨਾ ਪਿਆ, ਪਰ ਜੇ ਸਚਿਆਰ ਹੋ ਜਾਵੇ ਅਥਵਾ ਬਣਨ ਦਾ ਯਤਨ ਕਰੇ ਤਾਂ ਮਤਲਬ ਤਾਂ ਇਹੀ ਹੈ ਨਾ ਜੋ ਉਸ ਵਿਚ ਸਮਾ ਜਾਵੇ; ਫੇਰ ਆਦਮੀ ਅਕਾਲ ਪੁਰਖ ਨੂੰ ਕਿਥੇ ਜਾ ਕੇ ਲੱਭੇ?

ਜਿਸ ਕਰਕੇ ਉਸ ਦੇ ਦਰਬਾਰ ਵਿਚ ਹਾਜ਼ਰ ਹੋਣ ਦਾ ਯਤਨ ਕਰੇ, ਅਤੇ ਦਰਬਾਰ ਵਿਚ ਕੀ ਭੇਟਾ ਲੈ ਜਾਵੇ ਅਰ ਉਸ ਦੇ ਰਾਜ਼ੀ ਕਰਨ ਵਾਸਤੇ ਕਿਹੜਾ ਮੰਤਰ ਉਚਾਰੇ ਤਾਂ ਜੋ ਉਹ ਆਪਣੇ ਵਿਚ ਅਭੇਦ ਕਰ ਲਵੇ ? ਭਲਾ ਜੇ ਅਭੇਦ ਹੋਣ ਵਿਚ ਕਾਮਯਾਬ ਨਾ ਹੋ ਸਕੇ ਤਾਂ ਕੁਝ ਹੋਰ ਲਾਭ ਹੀ ਉਠਾ ਸਕੇ ?

ਸਿੱਖ—ਮਿਤਰ ਜੀ ! ਇਹ ਤਾਂ ਆਪ ਨੂੰ ਬੀਜ ਮੰਤਰ ਦਵਾਰਾ ਵੀ ਬੋਧ ਹੋ ਚੁਕਾ ਹੈ ਕਿ ਸਾਡਾ ਸਾਹਿਬ ਅਕਾਲ ਪੁਰਖ ਸੱਚਾ ਹੈ ਅਤੇ ਉਸ ਦੇ ਗੁਣ ਵੀ ਸੱਚੇ ਹਨ ਹੁਣ ਆਪ ਚਾਹੁੰਦੇ ਏਹ ਹੋ ਕਿ ਉਸ ਦੇ ਦਰਬਾਰ ਵਿਚ ਕਿਸ ਤਰ੍ਹਾਂ ਪਹੁੰਚੋ, ਉਪਰ ਦਸ ਚੁਕੇ ਹਾਂ ਕਿ ਅਭੇਦ ਹੋਣ ਵਾਸਤੇ ਤਾਂ ਸਚਿਆਰ ਬਣੇ ਬਿਨਾ ਕੰਮ ਨਹੀਂ ਚਲਣਾ, ਪਰ ਉਸ ਦੇ ਦਰਬਾਰ ਵਿਚ ਹਾਜ਼ਰ ਹੋਣ ਦਾ ਤਰੀਕਾ ਵੀ ਸਤਿਗੁਰਾਂ ਨੇ ਚੌਥੀ ਪੌੜੀ ਵਿਚ ਦਸ ਦਿੱਤਾ ਹੈ, ਜਿਸ ਵਿਚ ਆਪ ਦਾ ਪ੍ਰਸ਼ਨ ਤੇ ਉੱਤਰ ਦੋਵੇਂ ਹੀ ਦਸੇ ਜਾਂਦੇ ਹਨ। ਯਥਾ:—

"ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤ ਕਰੇ ਦਾਤਾਰੁ ॥
ਫੇਰ ਕਿ ਅਗੈ ਰਖੀਐ ਜਿਤ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤ ਸੁਣਿ ਧਰੇ ਪਿਆਰੁ ॥
ਅੰਮ੍ਰਿਤੁ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ" ॥੪॥

ਮਦਰਾਸੀ—ਇਸ ਪੌੜੀ ਵਿਚੋਂ ਮੇਰੇ ਪ੍ਰਸ਼ਨ ਦਾ ਉੱਤਰ ਆਪ ਹੀ ਨਿਖੇੜ ਕੇ ਦਸੋ।

ਸਿੱਖ—ਸਤਿਗੁਰੂ ਫਰਮਾਉਂਦੇ ਹਨ ਕਿ ਸੱਚੇ ਸਾਹਿਬ ਸੱਚੇ ਗੁਣਾਂ ਵਾਲੇ ਸੱਚੇ ਪਾਸੋਂ ਸ੍ਰਿਸ਼ਟੀ ਅਨੇਕ ਬੋਲੀਆਂ ਵਿਚ ਅਥਵਾ

ਅਨੇਕ ਭਾਵਾਂ ਦੁਆਰਾ ਦਾਤਾਂ ਮੰਗਦੀ ਰਹਿੰਦੀ ਹੈ ਅਰ ਮੰਗ ਮੰਗ ਕੇ ਤ੍ਰਿਪਤ ਨਹੀਂ ਹੁੰਦੀ, ਅਤੇ ਮੰਗਦੀ ਹੀ ਰਹਿੰਦੀ ਹੈ ਅਰ ਉਹ ਸਦੀਵ ਦੇਂਦਾ ਹੀ ਰਹਿੰਦਾ ਹੈ। ਐਸੇ ਸਾਹਿਬ ਦੇ ਦਰਬਾਰ ਵਿਚ ਜੋ ਜਾਣਾ ਚਾਹੁੰਦੇ ਹਨ ਸੋ ਭਲਾ ਉਸ ਦੀ ਦਿੱਤੀ ਦਾਤ ਵਿਚੋਂ ਕੀ ਭੇਟਾ ਲੈਜਾ ਸਕਦੇ ਹਨ ? ਉਸ ਦੇ ਘਰ ਵਿਚ ਕਿਸੇ ਗੱਲ ਦੀ ਕੋਈ ਲੋੜ ਦਿੱਤੀਆਂ ਦਾਤਾਂ ਦੇ ਮੋੜ ਲੈਣ ਦੀ ਨਹੀਂ ਹੈ। ਤਾਂ ਤੇ ਉਸ ਦੇ ਦਰਬਾਰ ਦੇ ਦਰਸ਼ਨ ਕਰਨ ਹਿਤ ਏਹਨਾਂ ਪਦਾਰਥਾਂ ਦੇ ਅਰਪਨ ਕਰਨ ਤੋਂ ਕੰਮ ਨਹੀਂ ਚਲ ਸਕਦਾ ? ਪਰੰਤੂ ਇਕ ਵੱਡੀ ਗੱਲ ਵਿਚਾਰ ਕਰਨ ਦੀ ਇਹ ਹੈ ਕਿ ਮੂੰਹੋਂ ਅਸੀਂ ਕੈਸੇ ਵਾਕ ਬੋਲੀਏ ਜਿਸ ਤੇ ਉਸ ਦਾ ਪਿਆਰ ਸਾਡੀਆਂ ਅੱਖਾਂ ਦੇਖ ਲੈਣ। ਸੋ ਸਤਿਗੁਰੂ ਜੀ ਫਰਮਾਉਂਦੇ ਹਨ ਕਿ ਉਸ ਦੇ ਸੱਚੇ ਗੁਣਾਂ ਦੀ ਵਡਿਆਈ ਪਰ ਵਿਚਾਰ ਕਰੋ ਜਿਸ ਦਾ ਫਲ ਇਹ ਹੋਵੇਗਾ ਕਿ ਆਪ ਦੇ ਉਤਮ ਕਰਮ ਤਾਂ ਆਪ ਨੂੰ ਉਤਮ ਦੇਹ ਦੇਣਗੇ ਅਰਥਾਤ ਸੁਕਰਮਾਂ ਨਾਲ ਆਪ ਦੇਵਤੇ ਬਣ ਸਕਦੇ ਹੋ ਅਤੇ ਜੇ ਉਸ ਦੀ ਕਿਰਪਾ ਦੇ ਪਾਤ੍ਰ ਹੋਣ ਦਾ ਸਮਾਂ ਆ ਜਾਵੇ ਤਾਂ ਉਸ ਦੀ ਕਿਰਪਾ ਨਾਲ ਮੋਖ ਪਦਾਰਥ ਵੀ ਮਿਲ ਜਾਵੇਗਾ। ਚਿੰਤਾ ਦੀ ਕੋਈ ਲੋੜ ਨਹੀਂ, ਜਦ ਇਹ ਪਦਾਰਥ ਮਿਲੇ ਤਾਂ ਉਸ ਦਾ ਪ੍ਰੇਮ ਆਪ ਹੀ ਤੁਹਾਨੂੰ ਭਾਸਨ ਲਗ ਪਊ। ਸਤਿਗੁਰ ਨਾਨਕ ਦੇਵ ਜੀ ਬਚਨ ਕਰਦੇ ਹਨ ਕਿ ਜਿਹੜਾ ਸਾਹਿਬ ਆਪ ਤੋਂ ਆਪ ਹੀ ਸਚਿਆਰ ਹੈ ਉਸ ਨੂੰ ਮਿਲਣ ਦਾ ਕੇਵਲ ਇਹੀ ਤਰੀਕਾ ਹੈ, ਹੋਰ ਕੋਈ ਤਰੀਕਾ ਨਹੀਂ।

ਮਦਰਾਸੀ—ਇਹ ਤਾਂ ਆਪ ਨੇ ਠੀਕ ਕਹੀ, ਪਰ ਮੇਰੇ ਪ੍ਰਸ਼ਨ ਦਾ ਉਤਰ ਅਜੇ ਨਹੀਂ ਮਿਲਿਆ। ਖਿਮਾ ਕਰਨੀ, ਮੇਰਾ ਮਤਲਬ ਇਹ ਸੀ ਕਿ ਅਕਾਲ ਪੁਰਖ ਦਾ ਦਰਬਾਰ ਹੈ ਕਿੱਥੇ ?

ਸਿੱਖ—ਆਪ ਦੇ ਇਸ ਸੁਆਲ ਦਾ ਉਤਰ ਗੁਰੂ ਮਹਾਰਾਜ ਪੰਜਵੀਂ ਪੌੜੀ ਵਿਚ ਫੁਰਮਾਂਦੇ ਹਾਂ । ਆਪ ਪੁਛਦੇ ਹੋ, ਅਕਾਲ ਪੁਰਖ ਦਾ ਮੰਦਰ ਕਿਥੇ ਹੈ ? ਤੁਸੀਂ ਜਾਣਦੇ ਹੋ ਕਿ ਅਸਥਾਨ ਮਾਇਕ ਪਦਾਰਥ ਹਨ "੧ ਓ" ਜੋ ਬੀਜ ਮੰਤਰ ਵਿਚ ਚਿੰਨ੍ਹ ਹੈ ਉਸ ਦੀ ਵਿਆਖਿਆ ਵਿਚ ਆਪ ਨੂੰ ਦੱਸਿਆ ਗਿਆ ਹੈ ਕਿ "੧" ਜੋ ਅਕਾਲ ਦਾ ਲਖਾਇਕ ਹੈ "ਓ" ਵਿਚ ਖੱਚਤ ਨਹੀਂ ਹੋਇਆ । ਅਰਥਾਤ ਸ੍ਰਿਸ਼ਟੀ ਰਚਨਾ ਰਚ ਕੇ ਵੀ ਉਹ ਮਨਸਾ ਰਹਿਤ ਹੈ । ਫੇਰ ਮਾਇਕ ਮੰਦਰ ਕੇਹੜੇ ਉਸ ਦੇ ਦਰਬਾਰ ਦੇ ਢੂੰਡਣ ਲਈ ਲਭਦੇ ਹੋ ? ਉਸ ਦਾ ਮੰਦਰ ਸਾਰੀ ਸ੍ਰਿਸ਼ਟੀ ਰਚਨਾ ਵੀ ਹੈ, ਅਰ ਓਹ ਉਸ ਤੋਂ ਬਾਹਰ ਵੀ ਹੈ । ਜੇ ਰਚਨਾ ਵਿਚ ਉਸ ਦਾ ਮੰਦਰ ਦੇਖਣਾ ਚਾਹੋ ਤਾਂ ਉਸ ਦੇ ਹੁਕਮ ਦੀਆਂ ਰਚੀਆਂ ਵਸਤਾਂ ਵੇਖ ਲਵੋ ਜੇ ਉਸ ਨੂੰ ਅਨੁਭਵ ਕਰਨਾ ਹੋਵੇ ਤਾਂ ਓਹ ਨਿਰੰਜਨ ਅਰਥਾਤ ਮਾਇਆ ਰਹਿਤ ਹੈ । ਸੋ ਗਿਆਨ ਤੇ ਭਗਤੀ ਦੁਆਰਾ ਅਨੁਭਵ ਕਰ ਲਵੋ ਉਹ ਹਰ ਥਾਂ ਮੌਜੂਦ ਹੈ ਪਰ ਮਾਇਕ ਅੱਖਾਂ ਉਸ ਨੂੰ ਦੇਖ ਨਹੀਂ ਸਕਦੀਆਂ । ਪਰ ਜੇ ਉਸ ਦੇ ਹੁਕਮ ਦੀ ਦਾਤ ਨੂੰ ਵੇਖਣਾ ਚਾਹੋ ਤਾਂ ਧਰਤੀ ਆਕਾਸ਼ ਸਾਰੀ ਅਧਭੁਤ ਬਨਾਵਟ ਹਰਦਮ ਆਪ ਦੇ ਸਾਹਮਣੇ ਖੁਲ੍ਹੀ ਪਈ ਹੈ, ਉਸ ਵਲ ਤੱਕ ਲਵੋ । ਇਸੀ ਵਾਸਤੇ ਸਤਿਗੁਰੂ ਜੀ ਪੰਜਵੀਂ ਪਉੜੀ ਵਿਚ ਕਥਨ ਕਰਦੇ ਹਨ ਕਿ :—

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ
ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ
ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ
ਜਾਣਾ ਆਖਾ ਨਾਹੀ ਕਹਣਾ ਕਥਨੁ ਨ
ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ
ਜੀਆ ਕਾ ਇਕੁ ਦਾਤਾ ਸੋ ਮੈ ਵਿਸਰ ਨ ਜਾਈ ॥੫॥

ਮਦਰਾਸੀ—ਜੇ ਇਸ ਦਾ ਭਾਵ ਆਪ ਹੀ ਦੱਸੋ ਤਾਂ ਠੀਕ ਹੈ।

ਸਿੱਖ—ਗੁਰੂ ਜੀ ਦੱਸਦੇ ਹਨ ਕਿ ਨਿਰੰਜਨ ਅਕਾਲ ਪੁਰਖ ਕਿਸੇ ਅਸਥਾਨ ਵਿਚ ਨਹੀਂ ਥਾਪਿਆ ਜਾ ਸਕਦਾ ਤੇ ਨਾ ਹੀ ਉਸ ਦੀ ਮੂਰਤੀ ਆਦਿਕ ਕੋਈ ਬਣਾ ਸਕਦਾ ਹੈ, ਉਹ ਨਿਰੰਜਨ ਆਪਣੇ ਆਪ ਹੀ ਮੌਜੂਦ ਹੈ, ਲੋਕ ਦੇਵੀ ਦੇਵਤਿਆਂ ਦੇ ਮੰਦਰ ਬਣਾਉਂਦੇ ਹਨ ਜਿਨ੍ਹਾਂ ਵਿਚ ਉਨ੍ਹਾਂ ਦੀਆਂ ਮੂਰਤੀਆਂ ਬਣਾ ਕੇ ਅਸਥਾਪਨ ਕਰਦੇ ਹਨ। ਪਰ ਅਕਾਲ ਪੁਰਖ ਤਾਂ ਨਿਰੰਜਨ ਹੈ ਅਤੇ ਸੁਤੇ ਹੀ ਹਾਜਰਾ ਹਜ਼ੂਰ ਹੈ। ਉਸ ਨੂੰ ਕੌਣ ਮੰਦਰ ਬਣਾ ਕੇ ਅਸਥਾਪਨ ਕਰ ਸਕਦਾ ਹੈ ? ਉਹ ਗੁਣਾਂ ਦਾ ਭੰਡਾਰ ਹੈ, ਜਿਸ ਨੇ ਉਸ ਦੇ ਗੁਣਾਂ ਨੂੰ ਗਾਂਵਿਆ ਹੈ ਅਰ ਇਸੇ ਤਰ੍ਹਾਂ ਉਸ ਨੂੰ ਸੇਵਿਆ ਹੈ ਸੋਈ ਮਾਨ ਪਾਉਂਦੇ ਹਨ। ਉਸ ਨਿਰੰਜਨ ਦੀ ਕੀਰਤੀ ਨਾਲ ਅਥਵਾ ਉਸ ਦੇ ਜੱਸ ਸੁਣਨ ਨਾਲ ਹੀ ਜੇ ਮਨ ਵਿਚ ਪ੍ਰੇਮ ਰਖਿਆ ਜਾਵੇ ਤਾਂ ਦੁਖ ਨਵਿਰਤ ਕਰਕੇ ਮਨੁੱਖ ਸੁਖ ਪ੍ਰਾਪਤ ਕਰ ਸਕਦਾ ਹੈ । ਹੋਰ ਕਿਸੇ ਤਰ੍ਹਾਂ ਇਹ ਕੰਮ ਨਹੀਂ ਹੋ ਸਕਦਾ। ਲੋਕ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਦੀਆਂ ਮੂਰਤਾਂ ਬਣਾ ਕੇ ਅਸਥਾਪਨ ਕਰਦੇ ਹਨ ਅਤੇ ਉਨ੍ਹਾਂ ਮੰਦਰਾਂ ਵਿਚ ਮੱਥੇ ਟੇਕਦੇ ਹਨ ਅਥਵਾ ਤਰ੍ਹਾਂ ਤਰ੍ਹਾਂ ਦੇ ਨਾਦ ਬੋਲਦੇ ਅਰ ਗਿਆਨ ਘੋਲਦੇ ਹਨ । ਪਰ ਗੁਰਮੁਖ ਲਈ

ਜੇ ਕੋਈ ਨਾਦ ਹੈ ਤਾਂ ਅਕਾਲ ਪੁਰਖ ਹੀ ਹੈ। ਜੇ ਕੋਈ ਗਿਆਨ ਹੈ ਤਾਂ ਕੇਵਲ ਉਸੇ ਦੀ ਵਿਚਾਰ ਹੈ। ਜੇ ਕੋਈ ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ ਹਨ ਤਾਂ ਕੇਵਲ ਗੁਰੂ ਅਕਾਲ ਪੁਰਖ ਹੀ ਹੈ। ਇਸੇ ਤਰ੍ਹਾਂ ਜੇ ਪਾਰਬਤੀ ਲਛਮੀ ਆਦਿਕ ਦੇਵੀਆਂ ਹਨ ਤਾਂ ਕੇਵਲ ਅਕਾਲ ਪੁਰਖ ਹੀ ਹੈ। ਮਤਲਬ ਇਹ ਹੈ ਕਿ ਸਿੱਖ ਦਾ ਮੂੰਹ ਕੇਵਲ ਅਕਾਲ ਪੁਰਖ ਵੱਲ ਹੀ ਹੁੰਦਾ ਹੈ ਹੋਰ ਸਭ ਬਾਤਾਂ ਉਸ ਦੇ ਤੁੱਲ ਨਹੀਂ। ਗੁਰੂ ਅਕਾਲ ਪੁਰਖ ਵੱਲ ਹੀ ਮੂੰਹ ਰੱਖਣ ਨਾਲ ਆਦਮੀ ਗੁਰਮੁਖ ਬਣ ਸਕਦਾ ਹੈ, ਨਹੀਂ ਤਾਂ ਕਿਸੇ ਦੇਵੀ ਦੇਵਤੇ ਅਥਵਾ ਨਾਦ ਵੇਦ ਨਾਲ ਨਹੀਂ ਬਣ ਸਕਦਾ। ਭਾਵ ਸਤਿਗੁਰੂ ਜੀ ਫ਼ਰਮਾਂਵਦੇ ਹਨ ਕਿ ਮੈਂ ਜਾਣਦਾ ਹਾਂ ਕਿ ਅਕਾਲ ਪੁਰਖ ਗੱਲਾਂ ਨਾਲ ਹੀ ਨਹੀਂ ਦਸਿਆ ਜਾਂਦਾ ਸਗੋਂ ਸਿੱਖ ਉਸ ਦੀ ਭਗਤੀ ਕਰੇ ਫ਼ੇਰ ਉਸ ਨੂੰ ਉਸ ਦੀ ਹੋਂਦ ਪ੍ਰਤੀਤ ਹੋਣ ਲੱਗ ਪਵੇਗੀ। ਸੰਸਾਰ ਦੇ ਮਨੁੱਖ ਤਾਂ ਅਨੇਕ ਤਰ੍ਹਾਂ ਦੇ ਦੇਵੀ ਦੇਵਤੇ ਬਣਾ ਕੇ ਅੱਡ ਅੱਡ ਵਸਤਾਂ ਨੂੰ ਮੰਨਦੇ ਹਨ ਪਰ ਮੈਨੂੰ ਅਕਾਲ ਪੁਰਖ ਵੱਲੋਂ ਇਹ ਗੱਲ ਬੁਝਾਈ ਗਈ ਹੈ ਕਿ ਸਭਨਾਂ ਜੀਆਂ ਦਾ ਦਾਤਾ ਕੇਵਲ ਇਕੋ ਅਕਾਲ ਪੁਰਖ ਹੈ ਸੋ ਉਹ ਕਦੇ ਮੈਨੂੰ ਨਾ ਵਿੱਸਰੇ। ਹੁਣ ਆਪ ਸੋਚ ਲਵੋ ਕਿ ਗੁਰੂ ਨਾਨਕ ਜੀ ਦੀ ਸਿੱਖਿਆ ਸਾਰੀ ਦੁਨੀਆ ਵਾਸਤੇ ਕੇਵਲ ਇਕ ਨਿਰੰਜਨ ਪ੍ਰਮਾਤਮਾ ਦੀ ਹੀ ਪੂਜਾ ਕਰਨ ਦੀ ਹੈ। ਉਸ ਦਾ ਪੂਜਨ ਉਸ ਦੀ ਕੀਰਤੀ ਦੁਆਰਾ ਹੀ ਹੋ ਸਕਦਾ ਹੈ। ਉਸ ਲਈ ਕੋਈ ਖਾਸ ਮੰਦਰ ਨਹੀਂ, ਉਹ ਹਰ ਥਾਂ ਮੌਜੂਦ ਹੈ।

ਮਦਰਾਸੀ—ਗੁਸਤਾਖੀ ਮਾਫ਼! ਫੇਰ ਸ੍ਰੀ ਦਰਬਾਰ ਜੀ ਦਾ ਮੰਦਰ ਕਿਸ ਵਾਸਤੇ ਬਣਾਇਆ ਹੈ?

ਸਿੱਖ—ਇਹ ਮੰਦਰ ਅਕਾਲ ਪੁਰਖ ਦੇ ਭਜਨ ਵਾਸਤੇ ਬੇਸ਼ੱਕ ਹੈ, ਪਰ ਇਸ ਵਿਚ ਸਥਾਪਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੈ.

ਅਕਾਲ ਪੁਰਖ ਦੀ ਅਥਵਾ ਦਸਾਂ ਪਾਤਸ਼ਾਹੀਆਂ ਵਿਚੋਂ ਕਿਸੇ ਦੀ ਮੂਰਤੀ ਬਣਾ ਕੇ ਸਥਾਪਨ ਨਹੀਂ ਕੀਤੀ। ਅਕਾਲ ਪੁਰਖ ਦੇ ਭਜਨ ਦੇ ਸਮੇਂ ਸਤਿਗੁਰੂ ਸਾਹਿਬਾਨ ਸੰਗਤ ਦੇ ਨਾਲ ਮਿਲ ਕੇ ਭਜਨ ਕਰਦੇ ਸਨ। ਇਸੇ ਤਰ੍ਹਾਂ ਉਨ੍ਹਾਂ ਦੇ ਸਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਸਾਡੇ ਇਸ ਸਮੇਂ ਦੇ ਗੁਰੂ ਸਾਹਿਬਾਨ ਹਨ, ਸਾਨੂੰ ਬਾਣੀ ਦੁਆਰਾ ਉਪਦੇਸ਼ ਦੇਂਦੇ ਅਰ ਅਕਾਲ ਪੁਰਖ ਦੇ ਭਜਨ ਵਿਚ ਸਹਾਈ ਹੁੰਦੇ ਹਨ। ਇਸੇ ਵਾਸਤੇ ਸਿੱਖਾਂ ਦੇ ਸਾਰੇ ਮੰਦਰਾਂ ਵਿਚ ਇਹੀ ਕੁਝ ਹੁੰਦਾ ਹੈ, ਸੋ ਇਸ ਵਿਚ ਕੀ ਦੋਸ਼ ਹੈ ?

ਮਦਰਾਸੀ—ਖਿਮਾਂ ਕਰਨਾ, ਮੈਨੂੰ ਪਹਿਲੇ ਇਸ ਗੱਲ ਦਾ ਪਤਾ ਨਹੀਂ ਸੀ। ਭਲਾ ਮੰਦਰ ਤਾਂ ਨਾ ਬਣਾਏ ਤੇ ਨਾ ਕੋਈ ਮੂਰਤੀ ਅਸਥਾਪਨ ਕੀਤੀ, ਪਰ ਕੀ ਵੱਡੇ ਵੱਡੇ ਅਸਥਾਨ ਜਿੱਥੇ ਅਕਾਲ ਪੁਰਖ ਦੇ ਹੁਕਮ ਅਨੁਸਾਰ ਜਲ ਦਾ ਪ੍ਰਵਾਹ ਚਲਦਾ ਹੈ, ਅਥਵਾ ਪਹਾੜਾਂ ਵਿਚੋਂ ਜਵਾਲਾ-ਮੁਖੀ ਅਗਨੀ ਪ੍ਰਕਾਸ਼ ਦੇਂਦੀ ਹੈ, ਅਥਵਾ ਵੱਡੇ ਵੱਡੇ ਪਰਬਤਾਂ ਦੀਆਂ ਧਾਰਾਂ ਪੁਰ ਵੱਡੇ ਵੇਗ ਨਾਲ ਪੌਣ ਝੁਲਦੀ ਹੈ, ਇਤਿਆਦਕ ਅਸਥਾਨਾਂ ਵਿਖੇ ਅਕਾਲ ਪੁਰਖ ਦਾ ਹੁਕਮ ਆਦਮੀ ਦੀਆਂ ਅੱਖਾਂ ਨੂੰ ਪਿਆ ਨਜ਼ਰ ਆਂਵਦਾ ਹੈ; ਐਸੀ ਜਗ੍ਹਾ ਜਾ ਕੇ ਈਸ਼ਵਰ ਅਰਾਧਨਾਂ ਕਰਨੀ ਵੀ ਬੁਰੀ ਗੱਲ ਹੈ ?

ਸਿੱਖ—ਇਸ ਦਾ ਉੱਤਰ ਵੀ ਮਹਾਰਾਜ ਨੇ ਛੇਵੀਂ ਪਉੜੀ ਵਿਚ ਬਖਸ਼ਿਆ ਹੈ, ਜੋ ਇਸ ਪ੍ਰਕਾਰ ਹੈ :—

"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕੁ ਦੇਹਿ

ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ
ਵਿਸਰਿ ਨ ਜਾਈ ॥"

ਮਦਰਾਸੀ–ਆਪ ਦੇ ਦੱਸਿਆਂ ਹੀ ਪੌੜੀਆਂ ਦੀ ਵਿਆਖਿਆ ਦ ਸੁਆਦ ਆਂਵਦਾ ਹੈ, ਤਾਂ ਤੇ ਕਿਰਪਾ ਕਰੋ।

ਸਿੱਖ–ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਐਸੇ ਅਸਥਾਨਾਂ ਵਿਚ ਅਕਸਰ ਲੋਕ ਜਾ ਕੇ ਯਾਤਰਾ ਤੇ ਅਸ਼ਨਾਨ ਕਰਦੇ ਹਨ। ਜੇ ਐਸਾ ਕਰਨਾ ਅਕਾਲ ਪੁਰਖ ਨੂੰ ਭਾਂਵਦਾ ਹੋਵੇ ਤਾਂ ਬੇਸ਼ੱਕ ਕਰੋ, ਪਰ ਜੇ ਨਾ ਭਾਵੇ ਤਾਂ ਕੀ ਲਾਭ ਹੋਵੇਗਾ ? ਹੁਣ ਤੁਸੀਂ ਸੋਚ ਲਵੋ ਕਿ ਇਨ੍ਹਾਂ ਅਸਥਾਨਾਂ ਵਿਚ ਜਾਣਾ ਅੱਛਾ ਹੈ ਕਿ ਨਹੀਂ। ਸਿੱਖੀ ਨਾ ਤਾਂ ਰੋਕਦੀ ਹੈ ਤੇ ਨਾ ਹੀ ਮਜਬੂਰ ਕਰਦੀ ਹੈ। ਇਕ ਗੱਲ ਤੇ ਵੱਡਾ ਜ਼ੋਰ ਦਿੱਤਾ ਗਿਆ ਹੈ ਕਿ ਉਥੇ ਜਾ ਕੇ ਅਸ਼ਨਾਨ ਕਰਨਾ ਤਦੇ ਹੀ ਚੰਗਾ ਹੈ ਜੇ ਅਕਾਲ ਪੁਰਖ ਨੂੰ ਭਾਵੇ। ਆਪ ਵਿਚਾਰ ਲਵੋ ਉਸ ਨੂੰ ਤਦ ਭਾਵੇਗਾ ਜਦ ਉਸ ਦਾ ਭਜਨ ਕੀਤਾ ਜਾਵੇਗਾ, ਨਹੀਂ ਤਾਂ ਅੱਗ ਪਾਣੀ ਤੇ ਪੌਣ, ਪ੍ਰਿਥਵੀ ਦੇ ਕਿਹੜੇ ਹਿੱਸੇ ਵਿਚ ਨਹੀਂ ਮਿਲਦੇ ? ਇਨ੍ਹਾਂ ਪਦਾਰਥਾਂ ਨੂੰ ਪੂਜਣਾ ਸਿੱਖੀ ਦੇ ਉੱਚ ਭਾਵ ਤੋਂ ਡਿਗਣਾ ਹੈ। ਇਸੇ ਲਈ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਇਨ੍ਹਾਂ ਕਿਰਤਮ ਪਦਾਰਥਾਂ ਨੂੰ ਪੂਜਣ ਨਾਲ, ਕੀ ਕੁਝ ਸ੍ਰਿਸ਼ਟੀ ਰਚਨਾ ਵਿਚੋਂ ਮਿਲ ਸਕਦਾ ਹੈ ? ਹਾਂ, ਜੇ ਮਿਲ ਸਕਦਾ ਹੈ ਤਾਂ ਅਕਾਲ ਪੁਰਖ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ। ਵਿਚਾਰ ਵਿਚ ਹੀ ਅਮੋਲਕ ਪਦਾਰਥ ਪਏ ਹਨ, ਉਨ੍ਹਾਂ ਦੀ ਪ੍ਰਾਪਤੀ ਤਦੇ ਹੀ ਹੁੰਦੀ ਹੈ ਜਦ ਅਕਾਲ ਪੁਰਖ ਦੀ ਇਸ ਇਕ ਸਿਖਿਆ ਨੂੰ ਆਦਮੀ ਚੰਗੀ ਤਰ੍ਹਾਂ ਗ੍ਰਹਿਣ ਕਰੇ। ਉਹ ਸਿਖਿਆ ਇਹ ਹੈ ਕਿ ਸਭਨਾਂ ਜੀਵਾਂ ਨੂੰ ਦੇਣ ਵਾਲਾ ਇਕ ਹੀ ਦਾਤਾ ਹੈ, ਜਿਸ ਨੂੰ ਵਿਸਾਰਨਾ ਕਦੇ ਵੀ ਉਚਿੱਤ ਨਹੀਂ।

ਮਦਰਾਸੀ–ਹੁਣ ਸਮਝਿਆ ਕਿ ਭਜਨ ਕਰਨ ਵਾਸਤੇ ਭਾਵੇਂ ਕੋਈ ਐਸੇ ਅਸਥਾਨਾਂ ਵਿਚ ਚਲਾ ਜਾਵੇ ਤਾਂ ਮਾੜਾ ਨਹੀਂ, ਪਰ ਕਿਰਤਮ ਪਦਾਰਥਾਂ ਦੀ ਪੂਜਾ ਵਾਸਤੇ ਜਾਣਾ ਵਿਅਰਥ ਹੈ। ਹੁਕਮ ਦੀ ਸ਼ਕਤੀ, ਜਲ, ਅਗਨੀ, ਵਾਯੂ ਵਿਚ ਜੋ ਤੀਰਥਾਂ ਆਦਿਕ ਅਸਥਾਨਾਂ ਵਿਚ ਦਿਸਦੀ ਹੈ ਸੋ ਵਿਚਾਰ ਸ਼ਕਤੀ ਦੁਆਰਾ ਵੀ ਅਨੁਭਵ ਹੋ ਸਕਦੀ ਹੈ। ਅੱਛਾ ਇਹ ਤਾਂ ਦਸੋ ਕਿ ਵੱਡੀ ਉਮਰਾ ਵਾਲੇ ਅਥਵਾ ਵਡੀ ਹਕੂਮਤ, ਮਰਤਬਾ ਆਦਿਕ ਰੱਖਣ ਵਾਲੇ ਪੁਰਸ਼ ਜਿਨ੍ਹਾਂ ਬਾਬਤ ਕਈਆਂ ਦਾ ਵਿਸ਼ਵਾਸ਼ ਹੈ ਕਿ ਇਨ੍ਹਾਂ ਵਿਚ ਪ੍ਰਮੇਸ਼ਰ ਦੀ ਜੋਤ ਹੈ; ਕੀ ਉਨ੍ਹਾਂ ਨੂੰ ਪਰਮੇਸ਼ਰ ਦਾ ਰੂਪ ਸਮਝ ਕੇ ਪੂਜਣਾ ਵੀ ਨਹੀਂ ਚਾਹੀਏ ?

ਸਿੱਖ–ਸਤਿਗੁਰੂ ਜੀ ਸਤਵੀਂ ਪੌੜੀ ਵਿਚ ਦਸਦੇ ਹਨ ਕਿ:–

"ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲ ਚਲੈ ਸਭੁ
ਕੋਇ ॥ ਚੰਗਾ ਨਾਉ ਰਖਾਇਕੈ ਜਸੁ ਕੀਰਤਿ
ਜਗਿ ਲੇਇ ॥ ਜੇ ਤਿਸੁ ਨਦਰਿ ਨ ਆਵਈ
ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ
ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ
ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ
ਕੋਇ ਕਰੇ ॥੭॥

ਅਰਥਾਤ ਵੱਡੀ ਆਯੂ ਮਰਤਬਾ ਖਿਤਾਬ ਤਦੇ ਹੀ ਸੋਂਹਦੇ ਹਨ ਜਦ ਅਕਾਲ ਪੁਰਖ ਕਿਰਪਾ ਕਰੇ, ਨਹੀਂ ਤਾਂ ਬਿਅੰਤ ਬਰਸਾਂ ਦੀ ਉਮਰ ਵਾਲੇ ਅਥਵਾ ਅਜੇਹੇ ਮਹਾਂ ਪੁਰਸ਼ ਜੋ ਨੌਂ ਖੰਡ ਪ੍ਰਿਥਵੀ ਵਿਚ ਉੱਘੇ ਹੋਣ, ਵਡੇ ਵਡੇ ਅਨੇਕਾਂ ਖਿਤਾਬਾਂ ਵਾਲੇ ਹੋਣ ਅਰ ਜਿਨ੍ਹਾਂ ਦੀ ਕੀਰਤੀ ਸਾਰੀ ਦੁਨੀਆਂ ਵਿੱਚ

ਫੈਲੀ ਹੋਵੇ, ਬਿਨਾਂ ਅਕਾਲ ਪੁਰਖ ਦੀ ਕ੍ਰਿਪਾ ਦੇ ਵਡਿਆਈ ਹਾਸਲ ਨਹੀਂ ਕਰ ਸਕਦੇ। ਪਰ ਉਨ੍ਹਾਂ ਕੀਟਾਂ ਨੂੰ ਜੋ ਕੀੜਿਆਂ ਦੇ ਪੇਟ ਵਿਚ ਪੈਦਾ ਹੁੰਦੇ ਹਨ ਅਤੇ ਦੋਸੀ ਵੀ ਉਨ੍ਹਾਂ ਸਿਰ ਦੋਸ ਧਰਦੇ ਹਨ; ਐਸੇ ਨਚੀਜਿਆਂ ਨੂੰ ਜੇ ਅਕਾਲ ਪੁਰਖ ਚਾਹੇ ਤਾਂ ਗੁਣ ਬਖ਼ਸ਼ ਸਕਦਾ ਹੈ। ਕੇਵਲ ਉਨ੍ਹਾਂ ਨੂੰ ਹੀ ਨਹੀਂ ਸਗੋਂ ਜਿਨ੍ਹਾਂ ਨੂੰ ਹਰ ਤਰ੍ਹਾਂ ਦੀ ਈਸ਼ਵਰਜਤਾ, ਹਕੂਮਤ ਅਰ ਸੰਸਾਰੀ ਸੁਖ ਪਰਾਪਤ ਹਨ, ਅਕਾਲ ਪੁਰਖ ਉਨ੍ਹਾਂ ਨੂੰ ਵੀ ਹੋਰ ਵਧੀਕ ਗੁਣ ਬਖ਼ਸ਼ ਸਕਦਾ ਹੈ। ਪਰ ਸਾਰੀ ਸ੍ਰਿਸ਼ਟੀ ਰਚਨਾ ਵਿਚ ਕੋਈ ਅਜਿਹੀ ਵਸਤੂ ਨਹੀਂ ਜੋ ਅਕਾਲ ਪੁਰਖ ਨੂੰ ਗੁਣ ਬਖ਼ਸ਼ ਸਕੇ। ਤਾਂ ਤੇ ਅਕਾਲ ਪੁਰਖ ਹੀ ਸਭ ਤੋਂ ਵੱਡਾ ਹੈ ਬਾਕੀ ਸਭ ਉਸ ਦੇ ਦਰ ਦੇ ਗੋਲੇ ਹਨ। ਸੋ ਧਰਮ ਅਨੁਸਾਰ ਪੂਜਾ ਕੇਵਲ ਅਕਾਲ ਪੁਰਖ ਦੀ ਹੀ ਹੋ ਸਕਦੀ ਹੈ, ਹੋਰ ਕਿਸੇ ਦੀ ਨਹੀਂ ਹੋ ਸਕਦੀ।

ਮਦਰਾਸੀ—ਆਪ ਦੇ ਕਥਨ ਤੋਂ ਪ੍ਰਗਟ ਹੁੰਦਾ ਹੈ ਕਿ ਇਨ੍ਹਾਂ ਪੌੜੀਆਂ ਅਨੁਸਾਰ ਸਿਖੀ ਮਾਰਗ ਵਿਚ ਕੇਵਲ ਪਰਮੇਸ਼ਰ ਦੀ ਹੀ ਪੂਜਾ ਹੋਣੀ ਚਾਹੀਏ। ਇਸ ਦੇ ਮੁਕਾਬਲੇ ਪੁਰ ਹੋਰ ਕਿਸੇ ਨੂੰ ਵੱਡਾ ਨਹੀਂ ਸਮਝਿਆ ਜਾਂਦਾ, ਫੇਰ ਇਹ ਪੌੜੀਆਂ ਗੁਰਮੰਤ੍ਰ ਦੇ ਕਿਹੜੇ ਅੰਗ ਦੀਆਂ ਅਨੁਸਾਰੀ ਹਨ ?

ਸਿੱਖ—ਚੌਥੀ ਪੌੜੀ ਪ੍ਰਮਾਤਮਾ ਦੀ ਸੱਤਿਤਾ ਅਤੇ ਹੋਰ ਧਾਰਮਕ ਬੁਨਿਆਦੀ ਅਸੂਲਾਂ ਦੀ ਵਿਆਖਿਆ ਹੈ। ਅਤੇ ਪੰਜਵੀਂ ਤੋਂ ਸੱਤਵੀਂ, ਸਾਰੀਆਂ ਪੌੜੀਆਂ ਗੁਰੂ ਪਦ ਅਤੇ ਦੂਜੇ ਧਾਰਮਕ ਅਸੂਲਾਂ ਦੀਆਂ ਅਨੁਸਾਰੀ ਹਨ।

ਮਦਰਾਸੀ—ਆਪ ਨੇ ਕਿਹਾ ਹੈ ਕਿ ਹੁਕਮੀ ਆਪਣੇ ਹੁਕਮ ਦੁਆਰਾ ਹਰ ਤਰ੍ਹਾਂ ਦੀਆਂ ਬਖਸ਼ਸ਼ਾਂ ਕਰਨ ਦੀ ਸਮਰੱਥਾ ਰੱਖਦਾ ਹੈ। ਕੀ ਆਪ ਕੋਈ ਅਜਿਹਾ ਪ੍ਰਮਾਣ ਵੀ ਦੇ ਸਕਦੇ ਹੋ ਜਿਸ ਵਿਚੋਂ

ਸਿੱਧ ਹੋਵੇ ਕਿ ਹੁਕਮੀ ਨੇ ਹੁਕਮ ਦੁਆਰਾ ਬਖਸ਼ਸ਼ਾਂ ਕੀਤੀਆਂ ਹੋਣ ?

ਸਿੱਖ–ਇਹ ਪ੍ਰਸ਼ਨ ਤਾਂ ਅਜਿਹਾ ਸਾਧਾਰਨ ਹੈ ਕਿ ਬਹੁਤਾ ਸਮਝਾਣ ਦੀ ਵੀ ਲੋੜ ਨਹੀਂ, ਕੇਵਲ ਅਜਿਹੇ ਪ੍ਰਮਾਣਾਂ ਦੇ ਨਾਮ ਲੈਣ ਨਾਲ ਹੀ ਆਪ ਮੰਨ ਲਵੋਗੇ। ਸਤਿਗੁਰੂ ਜੀ ਫੁਰਮਾਂਦੇ ਹਨ ਕਿ–

"ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥ ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥ ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ਸੁਣਿਐ ਸਾਸਤ ਸਿਮ੍ਰਿਤਿ ਵੇਦ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸ ॥੯॥ ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥ ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥ ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਅਰਥਾਤ, ਹੁਕਮੀ ਦੇ ਹੁਕਮ ਨੂੰ ਸੁਣ ਕੇ ਹੀ ਤੁਛ ਜੀਵ ਸਿਧ ਪੀਰ, ਸੁਰ ਅਤੇ ਨਾਥ ਹੋ ਜਾਂਦੇ ਹਨ। ਸਗੋਂ ਮਾਇਕ ਪਦਾਰਥ ਮਿੱਟੀ ਆਦਿਕ ਅਤੇ ਸੂਖਮ ਪਦਾਰਥ ਧੌਲ-ਅਰਥਾਤ ਆਕਰਖਨ ਸ਼ਕਤੀ, ਆਪਣਾ ਕੰਮ ਕਰ ਰਹੇ ਹਨ ਅਤੇ ਇਸੇ ਤਰ੍ਹਾਂ ਦਾ ਮਾਇਕ ਪਦਾਰਥਾਂ ਦਾ ਪ੍ਰਬੰਧ ਸਾਰੇ ਆਕਾਸ਼

ਵਿਚ ਹੁਕਮ ਦੇ ਅਨੁਸਾਰ ਕੰਮ ਕਰ ਰਿਹਾ ਹੈ। ਅਰ ਇਸੇ ਹੁਕਨ ਦੇ ਅਨੁਸਾਰ ਦੀਪਾਂ, ਲੋਕਾਂ ਅਤੇ ਪਾਤਾਲਾਂ ਵਿਚ ਸਾਰੀ ਰਚਮਾ ਹੋ ਰਹੀ ਹੈ। ਸਗੋਂ ਜਿਨ੍ਹਾਂ ਨੇ ਹੁਕਮ ਅਨੁਸਾਰੀ ਹੋ ਕੇ ਕਮਾਈਆਂ ਕੀਤੀਆਂ ਹਨ ਸੋ ਅਜਿਹੇ ਅਮਰ ਹੋ ਗਏ ਹਨ ਕਿ ਉਨ੍ਹਾਂ ਨੂੰ ਕਾਲ ਚੱਕਰ ਵੀ ਨਹੀਂ ਪੋਹ ਸਕਦਾ। ਇਸੇ ਕਰ ਕੇ ਭਗਤ ਜਨ ਹੁਕਮ ਨੂੰ ਹੀ ਸਾਰੇ ਦੁੱਖਾਂ ਅਤੇ ਪਾਪਾਂ ਦਾ ਪ੍ਰਹਾਰਕ ਸਮਝ ਕੇ ਬੜੀ ਪ੍ਰਸੰਨਤਾ ਨਾਲ ਸੁਣਦੇ ਹਨ। ਹੁਕਮ ਤੋਂ ਹੀ ਸ਼ਕਤੀ ਪ੍ਰਾਪਤ ਕਰਕੇ ਉਹ ਕੁਦਰਤੀ ਨੇਮ ਕੰਮ ਕਰ ਰਹੇ ਹਨ ਜਿਨ੍ਹਾਂ ਨੂੰ ਕਈ ਲੋਕ ਈਸ਼ਵਰ, ਬ੍ਰਹਮਾ, ਇੰਦਰ ਆਦਿਕ ਵੀ ਆਖਦੇ ਹਨ। ਸੋ ਇਸੇ ਤਰ੍ਹਾਂ ਦੇ ਪ੍ਰਮਾਣ ਸਤਿਗੁਰਾਂ ਨੇ ਇਨ੍ਹਾਂ ਪੌੜੀਆਂ ਵਿਚ ਹੁਕਮ ਦੇ ਸੁਣਨ ਨਮਿੱਤ ਦੱਸੇ ਹਨ।

ਮਦਰਾਸੀ–ਕੀ ਹੁਕਮ ਅਜਿਹਾ ਪ੍ਰਬਲ ਹੈ ਕਿ ਬਗੈਰ ਮੰਨਣ ਦੇ ਕੇਵਲ ਸੁਣਨ ਨਾਲ ਹੀ ਇਹ ਸਭ ਅਡੰਬਰ ਉਸ ਦਾ ਅਨੁਸਾਰੀ ਹੋ ਜਾਂਦਾ ਹੈ ਅਤੇ ਲਾਭ ਉਠਾਂਵਦਾ ਹੈ।

ਸਿੱਖ–ਆਪ ਨੇ ਸੁਣਨ ਦੇ ਅਰਥ ਕੇਵਲ ਕੰਨ ਵਿਚ ਆਵਾਜ਼ ਪਹੁੰਚਣ ਦੇ ਹੀ ਲਏ ਹਨ। ਇਥੇ ਹੁਕਮ ਨੂੰ ਕੇਵਲ ਕੰਨਾਂ ਨਾਲ ਸੁਣਨਾ ਹੀ ਨਹੀਂ ਸਗੋਂ ਉਸ ਤੇ ਅਮਲ ਕਰਨਾ ਵੀ ਹੈ। ਮੰਨਿਆਂ ਬਗੈਰ ਸੁਣ ਛੱਡਣਾ ਕਾਹਦਾ ਸੁਣਨਾ ਹੈ; ਉਹ ਤਾਂ ਸਗੋਂ ਮਚਲ-ਪੁਣਾ ਹੈ। ਸੁਣਨਾ, ਉਹੀ ਸੁਣਨਾ ਹੋ ਸਕਦਾ ਹੈ ਜਦ ਕਿ ਆਗਿਆ ਦਾ ਪਾਲਨ ਕੀਤਾ ਜਾਵੇ। ਮੈਂ ਆਪ ਨੂੰ ਦੱਸਿਆ ਸੀ ਕਿ ਸ੍ਰਿਸ਼ਟੀ ਰਚਨਾ ਵਿਚ ਇਕ ਮਨ ਹੀ ਅਵੈੜਾ ਹੈ ਜੋ ਹੁਕਮ ਦੀ ਅਵੱਗਿਆ ਕਰਕੇ ਧੱਕੇ ਖਾਂਦਾ ਫਿਰਦਾ ਹੈ। ਇਸ ਨਾਲੋਂ ਤਾਂ ਜੜ੍ਹ ਪਦਾਰਥ ਕਹਾਉਣ ਵਾਲੀਆਂ ਵਸਤਾਂ ਹੀ ਚੰਗੀਆਂ ਹਨ ਜੋ ਆਪਣਾ ਨੇਮ ਨਿਬਾਹ ਰਹੀਆਂ ਹਨ। ਵੇਖੋ ਆਕਾਸ਼ ਵਿਚ ਪ੍ਰਿਥਵੀ ਅਤੇ ਹੋਰ ਗ੍ਰਹਿ, ਹੋਰ ਗ੍ਰਹਿਆਂ ਨੂੰ ਨਾਲ ਲਏ ਹੋਏ ਸੂਰਜ ਦੀ ਪ੍ਰਕਰਮਾਂ ਦੇ ਸਮੇਂ ਵਿਚ ਕਦੇ ਤਿਲ

ਮਾਤਰ ਵੀ ਫਰਕ ਨਹੀਂ ਪੈਣ ਦੇਂਦੇ । ਚੰਦਰਮਾਂ ਆਦਿਕ ਪ੍ਰਿਥਵੀ ਆਦਿਕ ਦੇ ਦੁਆਲੇ ਭਰਮਨ ਕਰਨ ਵਿਚ ਹੁਕਮ ਦੀ ਆਗਿਆ ਅਜੇਹੀ ਨਿਬਾਹੁੰਦੇ ਹਨ ਕਿ ਵਾਲ ਮਾਤ੍ਰ ਵੀ ਅੱਗੇ ਪਿੱਛੇ ਨਹੀਂ ਹੁੰਦੇ। ਏਸੇ ਤਰ੍ਹਾਂ ਕਈ ਹੋਰ ਪਰਮਾਣ ਦਿਤੇ ਜਾ ਸਕਦੇ ਹਨ। ਪਰ, ਨਟ ਖਟ ਮਨ ਜੋ ਚੇਤੰਨ ਬਣੀ ਫਿਰਦਾ ਹੈ ਅਜੇਹੇ ਠੇਡੇ ਖਾਂਦਾ ਹੈ ਕਿ ਕਾਲ ਦੀ ਫਾਸੀ ਵਿਚ ਪਿਆ ਆਵਾਗਵਨ ਦਾ ਖੂਹ ਗੇੜਦਾ ਹੈ। ਇਸੇ ਕਰਕੇ ਹੀ ਸੁਣਨ ਦੇ ਅਰਥ ਮੰਨਣ ਤੋਂ ਖ਼ਾਲੀ ਭਾਸਣ ਲੱਗ ਜਾਂਦੇ ਹਨ। ਨਹੀਂ ਤਾਂ ਸ੍ਰਿਸ਼ਟੀ ਵਿਚ ਕੇਹੜੀ ਵਸਤੂ ਹੈ ਜੋ ਸੁਣਨ ਨੂੰ ਮੰਨਣ ਵਿਚ ਸਾਖਿਆਤ ਨਹੀਂ ਦਸ ਰਹੀ।

ਮਦਰਾਸੀ–ਆਪ ਨੇ ਸੁਣਨ ਦੇ ਅਰਥ ਮੰਨਣ ਵਿਚ ਇਸੇ ਤਰ੍ਹਾਂ ਘਟਾਉਣੇ ਹਨ ਕਿ ਮੰਨਣ ਦੇ ਅੱਡ ਪਰਮਾਣ ਵੀ ਦੇਣੇ ਹਨ ?

ਸਿੱਖ–ਮੈਦਾਨ ਵਿਚ ਜਰਨੈਲ ਦੇ ਥੱਲੇ ਇਕ ਵਡੀ ਸੈਨਾ ਦਾ ਦਲ ਹੋਵੇ ਅਤੇ ਉਹ ਉਸ ਨੂੰ ਹੁਕਮ ਦੇਵੇ ਤਾਂ ਸੈਨਾ ਸੁਣ ਕੇ ਪੱਥਰ-ਵਤ ਖੜੀ ਹੀ ਰਹੇਗੀ ਜਾਂ ਕੁਝ ਕਰੇਗੀ ਵੀ ?

ਮਦਰਾਸੀ–ਠੀਕ ਹੈ ਉਸ ਹੁਕਮ ਦੇ ਸੁਣਨ ਦਾ ਭਾਵ ਹੀ ਹੁਕਮ ਦਾ ਮੰਨਣਾ ਹੈ ਅਰ ਜ਼ਰੂਰ ਸੈਨਾ ਨੂੰ ਸੈਨਾਪਤੀ ਦੀ ਆਗਿਆ ਮੰਨਣੀ ਹੀ ਪਊ।

ਸਿੱਖ–ਕੀ ਅਕਾਲ ਪੁਰਖ ਵਰਗੇ ਮਹਾਨ ਜਰਨੈਲ ਦੀ ਆਗਿਆ ਸੁਣ ਕੇ ਸ੍ਰਿਸ਼ਟੀ ਕੁਝ ਅਮਲ ਨਾ ਕਰੂ ? ਫੇਰ ਵੀ ਚੰਚਲ ਮਨ ਦੀਆਂ ਨੁਕਤਾਚੀਨੀਆਂ ਦਾ ਉਤਰ ਸਤਿਗੁਰੂ ਜੀ ੧੨ਵੀਂ, ੧੩ਵੀਂ, ੧੪ਵੀਂ ਤੇ ੧੫ਵੀਂ ਪਉੜੀ ਵਿਚ ਇਸ ਪਰਕਾਰ ਦੇਂਦੇ ਹਨ :–

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ ਨਾਮੁ

ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥ ਮੰਨੈ ਮਗੁ ਨ ਚਲੈ ਪੰਥ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥

ਮੰਨੈ ਪਾਵਹਿ ਮੋਖੁ ਦੁਆਰ ॥ ਮੰਨੈ ਪਰਵਾਰੈ ਸਾਧਾਰੁ ॥ ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਇਹਨਾਂ ਪੌੜੀਆਂ ਨੂੰ ਹੀ ਆਪ ਕਿਰਪਾ ਕਰ ਕੇ ਵਿਚਾਰ ਲਵੋ । ਮਨ ਨੂੰ ਨਿਸਚਾ ਕਰਾਉਣ ਲਈ ਸਤਿਗੁਰੂ ਜੀ ਫਰਮਾਉਂਦੇ ਹਨ ਕਿ ਹੁਕਮ ਦੇ ਮੰਨਣ ਦੀ ਸ਼ਲਾਘਾ ਤਾਂ ਹੋ ਹੀ ਨਹੀਂ ਸਕਦੀ । ਐਸੀ ਸ਼ਲਾਘਾ ਲਿਖਣ ਦੇ ਵਾਸਤੇ ਨਾਂ ਕਾਗ਼ਜ਼ ਅਤੇ ਕਲਮਾਂ ਮਿਲ ਸਕਦੀਆਂ ਹਨ ਤੇ ਨਾ ਹੀ ਕੋਈ ਲਿਖਾਰੀ ਮਿਲ ਸਕਦਾ ਹੈ । ਸੋ ਮੰਨਣ ਦੀ ਵਿਚਾਰ ਦਾ ਕਥਨ ਭਲਾ ਕੌਣ ਪੁਰਸ਼ ਕਥੇ ਅਥਵਾ ਲਿਖੇ ? ਮਾਇਆ ਰਹਿਤ ਪ੍ਰਮਾਤਮਾ ਦੇ ਗੁਣ ਐਡੇ ਵਡੇ ਹਨ ਕਿ ਕੇਵਲ ਉਹੀ ਅਨੁਭਵ ਕਰ ਸਕਦੇ ਹਨ ਜੋ ਉਸ ਦੇ ਗੁਣ ਆਪਣੇ ਵਿਚ ਪ੍ਰਵੇਸ਼ ਕਰਨ ਦੀ ਖਾਤਰ ਉਨ੍ਹਾਂ ਦਾ ਭਜਨ ਅਰਥਾਤ ਉਨ੍ਹਾਂ ਪਰ ਵਿਚਾਰਾਂ ਕਰਦੇ ਹਨ ।

ਮੰਨਣ ਕਰ ਕੇ ਹੀ ਸੁਰਤ ਹੁੰਦੀ ਹੈ ਅਰ ਮੰਨਣ

ਕਰ ਕੇ ਹੀ ਬੁੱਧੀ ਦਾ ਸਰੂਪ ਮਨ ਗ੍ਰਹਿਣ ਕਰਦਾ ਹੈ। ਮੰਨਣ ਕਰਕੇ ਹੀ ਸ੍ਰਿਸ਼ਟੀ ਮਾਤਰ ਸਗਲ ਭਵਨ ਦੀ ਸੁਧ ਆ ਜਾਂਦੀ ਹੈ । ਜੋ ਲੋਕ ਮੰਨਦੇ ਹਨ ਉਨ੍ਹਾਂ ਦੇ ਮੂੰਹ ਤੇ ਚੋਟਾਂ ਨਹੀਂ ਲਗਦੀਆਂ ਅਰਥਾਤ ਦਰਗਾਹ ਦੇ ਰਸਤੇ ਵਿਚ ਧੱਕੇ ਨਹੀਂ ਪੈਂਦੇ ਅਤੇ ਨਾ ਹੀ ਉਨ੍ਹਾਂ ਦੇ ਨੇੜੇ ਅਜਿਹੀਆਂ ਤਾਕਤਾਂ ਪਹੁੰਚਦੀਆਂ ਹਨ ਜੋ ਸੁਖ ਤੋਂ ਵਿਰਵਿਆਂ ਰਖਦੀਆਂ ਹਨ। ਉਸ ਨਿਰੰਜਨ ਦਾ ਨਾਮ ਐਸਾ ਉਤਮ ਹੈ ਜਿਸ ਦਾ ਅਨੁਭਵ ਮੰਨਣ ਵਾਲੇ ਹੀ ਕਰ ਸਕਦੇ ਹਨ । ਮੰਨਣ ਕਰਕੇ ਹੀ ਆਦਮੀ ਦਰਗਾਹ ਦੇ ਰਸਤੇ ਵਿਚ ਰੋਕਿਆ ਨਹੀਂ ਜਾਂਦਾ ਸਗੋਂ ਖੁਲ੍ਹੇ ਤੌਰ ਤੇ ਤਰੱਕੀ ਕਰਦਾ ਹੈ ਅਤੇ ਚਿੰਤਾ ਰਹਿਤ ਮਗਨ ਹੋ ਕੇ ਚਲਦਾ ਹੈ, ਕਿਉਂਕਿ ਯਾਤਰੂ ਦਾ ਸੰਬੰਧ ਧਰਮ ਨਾਲ ਹੁੰਦਾ ਹੈ । ਸਗੋਂ ਮੰਨਣ ਕਰ ਕੇ ਮੋਖ ਦਾ ਦੁਆਰਾ ਮਿਲਦਾ ਹੈ । ਇਹ ਇਕੱਲੇ ਮੰਨਣ ਵਾਲੇ ਨੂੰ ਹੀ ਨਹੀਂ ਸਗੋਂ ਉਸ ਦੀ ਸੰਗਤ ਕਰ ਕੇ ਉਸ ਦੇ ਪ੍ਰਵਾਰ ਨੂੰ ਅਤੇ ਉਸ ਦੇ ਸਿੱਖਾਂ ਨੂੰ ਵੀ ਮੰਨਣ ਕਰ ਕੇ ਅਟੱਲ ਮੋਖ ਪ੍ਰਾਪਤ ਹੁੰਦੀ ਹੈ ਅਤੇ ਮਾਇਆ ਆਦਿਕ ਕੋਈ ਚੀਜ਼ ਅਸਰ ਨਹੀਂ ਕਰਦੀ।

ਮਦਰਾਸੀ—ਆਪ ਕਥਨ ਕਰਦੇ ਹੋ ਕਿ ਜੋ ਪ੍ਰਮਾਤਮਾ ਦੇ ਰਸਤੇ ਚਲੇ ਹਨ ਸੋ ਬੇਧੜਕ ਗਏ ਹਨ ਪਰ ਸੰਸਾਰ ਵਿਚ ਤਾਂ ਉਲਟੀਆਂ ਮਿਸਾਲਾਂ ਮਿਲਦੀਆਂ ਹਨ। ਕੋਈ ਸੂਲੀ ਤੇ ਚੜ੍ਹਿਆ ਹੈ, ਕੋਈ ਜੀਉਂਦਾ ਸਾੜਿਆ ਗਿਆ ਹੈ, ਕੋਈ ਕੁੱਤਿਆਂ ਤੋਂ ਪੜਵਾਇਆ ਗਿਆ ਹੈ, ਕਿਸੇ ਦੀਆਂ ਪੁੱਠੀਆਂ ਖੱਲਾਂ ਲੱਥੀਆਂ, ਕਿਸੇ ਦੀਆਂ ਖੋਪਰੀਆਂ ਖੁਰਚੀਆਂ ਗਈਆਂ ਅਰ ਐਥੋਂ ਤੱਕ ਕਿ ਕਈ ਪੁਰਜੇ ਪੁਰਜੇ ਕਟੀਜੇ ਹਨ। ਸੋ ਕਿਸ ਤਰ੍ਹਾਂ ਐਸੇ ਭਗਤ ਜਨ ਬੇਧੜਕ ਗਏ ਹਨ ?

ਸਿੱਖ–ਇਹੋ ਗੱਲਾਂ ਤਾਂ ਉਨ੍ਹਾਂ ਦੇ ਬੇਧੜਕ ਜਾਣ ਦੀ ਪੁਸ਼ਟੀ ਕਰਦੀਆਂ ਹਨ ਕਿ ਉਹ ਪਰਗਟ ਤੌਰ ਤੇ ਅਰ ਬੇ-ਖ਼ੌਫ਼ ਗਏ ਹਨ। ਜੇ ਕਦੇ ਉਹ ਬੇਧੜਕ ਨਾਂ ਜਾਂਦੇ ਤਾਂ ਇਹ ਦੁੱਖ ਉਨ੍ਹਾਂ ਦੀ ਉੱਨਤੀ ਦੀ ਰੁਕਾਵਟ ਕਿਉਂ ਨਾ ਹੁੰਦੇ ? ਭਗਤ ਜਨ ਐਸੇ ਦੁੱਖਾਂ ਨੂੰ ਸੁਖ ਕਰਕੇ ਮੰਨਦੇ ਹਨ ਅਤੇ ਪ੍ਰਮਾਤਮਾਂ ਦੀ ਰਜ਼ਾ ਨੂੰ ਮੰਨਦੇ ਹੋਏ ਇਨ੍ਹਾਂ ਦੀ ਰਤੀ ਪਰਵਾਹ ਨਹੀਂ ਕਰਦੇ। ਇਹੀ ਉਨ੍ਹਾਂ ਦੇ ਨਿਧੜਕ ਜਾਣ ਦੀ ਨਿਸ਼ਾਨੀ ਹੈ। ਕੀ ਇਨ੍ਹਾਂ ਦੁੱਖਾਂ ਦੇ ਕਾਰਨ ਉਨ੍ਹਾਂ ਨੂੰ ਰੰਚਕ ਮਾਤ੍ਰ ਵੀ ਦੁੱਖ ਪਰਤੀਤ ਹੋਏ ਹਨ ਜਿਸ ਤੇ ਉਹ ਆਪਣੇ ਮਾਰਗ ਤੋਂ ਉਲਟੇ ਹੋਏ ਹੋਣ ?

ਮਦਰਾਸੀ–ਅਕਾਲ ਪੁਰਖ ਦੇ ਹੁਕਮ ਅਨੁਸਾਰੀ ਹੋ ਕੇ ਉਸ ਦੇ ਗੁਣਾਂ ਨੂੰ ਸੁਣਨਾ ਅਥਵਾ ਮੰਨਣਾ ਤਾਂ ਬਹੁਤ ਫਲਦਾਇਕ ਸਿੱਧ ਹੋਇਆ। ਐਸੇ ਪੁਰਸ਼ ਜੋ ਭਜਨ ਵਿਚ ਪਰਬੀਨ ਹੋਣ, ਸਿੱਖੀ ਮਾਰਗ ਵਿਚ ਕੀ ਸਦਾਂਵਦੇ ਹਨ ?

ਸਿੱਖ–ਕਈ ਨਾਮ ਹਨ ਜਿਹਾ ਕੁ ਸੰਤ, ਗੁਰਮੁਖ, ਪੰਚ ਆਦਿਕ।

ਮਦਰਾਸੀ–ਜਿਥੋਂ ਤੱਕ ਮੈਂ ਪੰਜਾਬ ਵਿਚ ਫਿਰਿਆ ਹਾਂ ਪੰਚ ਬਰਾਦਰੀ ਦੇ ਸ੍ਰੋਮਣੀਆਂ ਦਾ ਨਾਉਂ ਸੁਣਿਆਂ ਹੈ। ਧਾਰਮਕ ਸ੍ਰੇਣੀਆਂ ਵਿਚ ਤਾਂ ਕਦੇ ਇਹ ਨਾਉਂ ਨਹੀਂ ਕੰਨੀਂ ਪਿਆ।

ਸਿੱਖ–ਇਹ ਸੱਚ ਹੈ, ਅੱਜ ਕਲ੍ਹ ਇਹ ਪਦ ਓਪਰਾ ਹੋ ਗਿਆ ਹੈ ਪਰ ਜਿਨ੍ਹਾਂ ਅਰਥਾਂ ਵਿਚ ਸੰਤ ਅਤੇ ਗੁਰਮੁਖ ਪਦ ਅੱਜ ਕਲ ਵਰਤੇ ਜਾਂਦੇ ਹਨ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਉਨ੍ਹਾਂ ਹੀ ਅਰਥਾਂ ਵਿਚ ਪੰਚ ਪਦ ਵੀ ਵਰਤਿਆ ਜਾਂਦਾ ਸੀ।

ਮਦਰਾਸੀ–ਹੱਛਾ ਹੁਣ ਇਹ ਦੱਸੋ ਕਿ ਇਸ ਪਦ ਨੂੰ ਧਰਮ ਵਿਚ ਕਿਸ ਤਰ੍ਹਾਂ ਵਰਤਿਆ ਗਿਆ ਹੈ ?

ਸਿੱਖ–ਜਪੁਜੀ ਸਾਹਿਬ ਦੀ ਸੋਲ੍ਹਵੀਂ ਪਉੜੀ ਵਿਚ ਇਸ ਪਦਵੀ ਦੇ ਪੁਰਸ਼ਾਂ ਦੀ ਬੜੀ ਸ਼ਲਾਘਾ ਕੀਤੀ ਗਈ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ :–

"ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰ ਏਕੁ ਧਿਆਨੁ ॥ ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਅਰਥਾਤ ਪੰਚ ਇਕ ਐਸੀ ਉਤਮ ਪਦਵੀ ਹੈ ਕਿ ਪੰਚ ਕੇਵਲ ਦਰਗਾਹ ਵਿਚ ਹੀ ਪ੍ਰਵਾਣ ਨਹੀਂ ਸਮਝੇ ਜਾਂਦੇ ਸਗੋਂ ਪਰਧਾਨਾਂ ਦੀ ਸ੍ਰੇਣੀ ਵਿਚ ਗਿਣੇ ਜਾਂਦੇ ਹਨ, ਜਿਸ ਕਰਕੇ ਉਸ ਜਗਹ ਉਨ੍ਹਾਂ ਦਾ ਮਾਨ ਹੁੰਦਾ ਹੈ। ਹਰ ਇਕ ਪ੍ਰਬੰਧ ਵਿਚ ਪੰਚ ਹੀ ਸੁਹਾਵਣੇ ਹੁੰਦੇ ਹਨ । ਕਾਰਨ ਇਹ ਕਿ ਉਨ੍ਹਾਂ ਦਾ ਧਿਆਨ ਕੇਵਲ ਇਕ ਅਕਾਲ ਪੁਰਖ ਬਾਝ ਹੋਰ ਕਿਤੇ ਨਹੀਂ ਹੁੰਦਾ ।

ਮਦਰਾਸੀ–ਤੁਸਾਂ ਤਾਂ ਇਸ ਪਦਵੀ ਦੀ ਐਡੀ ਵਡਿਆਈ ਕੀਤੀ ਹੈ ਕੀ ਇਕ ਤੁਛ ਜੀਵ ਭਜਨ ਦੁਆਰਾ ਐਸੀ ਮਹਾਨ ਪਦਵ ਨੂੰ ਪਹੁੰਚ ਸਕਦਾ ਹੈ ?

ਖ–ਪੌੜੀ ਦੇ ਬਾਕੀ ਹਿੱਸੇ ਦਾ ਤਾਤਪਰਜ ਵਿਚਾਰੋ ਤਾਂ ਤੁਹਾਨੂੰ

ਨਿਸਚੇ ਹੋ ਜਾਵੇਗਾ ਕਿ ਇਹ ਸਭ ਕੁਝ ਠੀਕ ਹੈ ਅਤੇ ਰਤੀ ਵੀ ਅਤਯੋਕਤੀ ਨਹੀਂ, ਅਤੇ ਪ੍ਰਮਾਤਮਾ ਦੀ ਕ੍ਰਿਪਾ ਵਿਚ ਇਸ' ਬਾਤ ਦਾ ਹੋਣਾ ਅਸੰਭਵ ਨਹੀਂ । ਗੁਰੂ ਮਹਾਰਾਜ ਪ੍ਰਮਾਣ ਦੁਆਰਾ ਸਮਝਾਂਵਦੇ ਹਨ ਕਿ ਜਿਨ੍ਹਾਂ ਨੂੰ ਪੰਚਾਂ ਦੀ ਇਸ ਪਦਵੀ ਪੁਰ ਭਰਮ ਹੋਵੇ ਉਹ ਧਰਤੀ ਦੇ ਧੌਲ ਤੋਂ ਹੀ ਇਸ ਕਥਨ ਕੀਤੇ ਭੇਦ ਨੂੰ ਸਮਝ ਲੈਣ । ਕਈ ਮਤਾਂ ਦਾ ਵਿਸ਼ਵਾਸ਼ ਹੈ ਕਿ ਧਰਤੀ ਦੇ ਹੇਠ ਬੈਲ ਹੈ ਜੋ ਸਾਰੀ ਧਰਤੀ ਦਾ ਭਾਰ ਚੁੱਕੀ ਖੜਾ ਹੈ। ਗੁਰੂ ਮਹਾਰਾਜ ਦਸਦੇ ਹਨ ਕਿ ਰਤਾ ਵਿਚਾਰ ਕਰੋ ਤਾਂ ਇਹੀ ਠੀਕ ਹੋਵੇਗਾ ਕਿ ਧੌਲ ਧਰਮ ਰੂਪੀ ਹੈ ਜੋ ਈਸ਼ਵਰ ਦੀ ਦਇਆ ਦਾ ਪੁਤਰ ਹੈ, ਜਿਸ ਕਰ ਕੇ ਸਾਰਾ ਪ੍ਰਬੰਧ ਨਿਯਮਾਂ ਵਿਚ ਬੱਧਾ ਚਲ ਰਿਹਾ ਹੈ। ਤੇ ਜੇ ਡੰਗਰ ਵਰਗਾ ਇਕ ਬੈਲ ਹੀ ਸਮਝੋ ਤਾਂ ਧਰਤੀਆਂ ਤਾਂ ਸ੍ਰਿਸ਼ਟੀ ਵਿਚ ਅਨੇਕਾਂ ਹਨ ਫੇਰ ਕਿਹੜੀ ਦੇ ਥੱਲੇ ਬੈਲ ਮੰਨੋਗੇ? ਧਰਤੀ ਪੁਰ ਅਨੇਕ ਜਾਤਾਂ ਅਤੇ ਰੰਗਾਂ ਦੇ ਜੀਵ ਹਨ ਜੋ ਭਿੰਨ ਭਿੰਨ ਨਾਵਾਂ ਕਰਕੇ ਸੱਦੀਦੇ ਹਨ; ਅਰ ਸਭ ਮੰਨਦੇ ਹਨ ਕਿ ਉਨ੍ਹਾਂ ਦਾ ਪਰਵਾਹ ਬਰਾਬਰ ਚਲ ਰਿਹਾ ਹੈ। ਭਲਾ ਇਸ ਲੇਖੇ ਨੂੰ ਲਿਖਣ ਵਿਚ ਕੌਣ ਸਮਰਥ ਹੈ ਅਰ ਜੇ ਲਿਖਿਆ ਵੀ ਜਾਵੇ ਤਾਂ ਕੇਡਾ ਕੁ ਹੋਵੇਗਾ । ਤਾਂ ਤੇ ਕੌਣ ਅਜਿਹਾ ਸ਼ਕਤੀਵਾਨ ਹੈ ਜੋ ਲੇਖਾ ਕਰਨਾ ਤਾਂ ਕਿਤੇ ਰਿਹਾ ਇਸ ਲੇਖੇ ਦਾ ਅਨੁਮਾਨ ਵੀ ਕਰ ਸਕੇ? ਉਹ ਐਸਾ ਬਿਅੰਤ ਹੈ ਕਿ ਜਿਸ ਦੇ ਹੁਕਮ ਦੇ ਫੁਰਨੇ ਨਾਲ ਹੀ ਸਾਰਾ ਪਸਾਰਾ ਹੋ ਰਿਹਾ ਹੈ ਅਤੇ ਇਹ ਪਸਾਰਾ ਵੀ ਐਡਾ ਵੱਡਾ ਕਿ ਅਨੇਕਾਂ ਹੀ ਪਰਵਾਹ ਅਕਾਸ਼ ਵਿਚ ਧਰਤੀਆਂ ਦੇ ਚਲ ਰਹੇ ਹਨ । ਤਾਂ ਤੇ ਕਾਦਰ ਦੀ ਐਸੀ ਕੁਦਰਤ ਦਾ ਵਿਚਾਰ ਅਤੇ ਕਥਨ ਕੌਣ ਕਰ ਸਕਦਾ ਹੈ? ਇਹ ਤਾਂ ਕਿਤੇ ਰਿਹਾ, ਇਸ ਮਹਾਨ ਰਚਨਾ ਦੇ ਇਕ

ਵਾਰ ਕੋਈ ਵਾਰਨੇ ਵੀ ਨਹੀਂ ਜਾ ਸਕਦਾ । ਤਾਂ ਤੇ ਅੰਤ ਨੂੰ ਇਹੋ ਮੰਨਣਾ ਪੈਂਦਾ ਹੈ ਕਿ ਸ੍ਰਿਸ਼ਟੀ ਰਚਨਾ ਵਿਚ ਜੋ ਅਕਾਲ ਪੁਰਖ ਦੀ ਮਰਜ਼ੀ ਹੈ ਉਹੀ ਭਲੀ ਗੱਲ ਹੈ। ਤਾਂ ਤੇ ਹੇ ਨਿਰੰਕਾਰ ! ਤੂੰ ਸਦਾ ਸਲਾਮਤ ਹੈਂ। ਸੋ ਮਿੱਤਰ ਜੀ ! ਜਦ ਅਕਾਲ ਪੁਰਖ ਦੇ ਭਾਣੇ ਵਿੱਚ ਧੌਲ ਰੂਪੀ ਆਕਰਖਨ ਸ਼ਕਤੀ ਬਿਅੰਤ ਪ੍ਰਿਥਵੀਆਂ ਨੂੰ ਸ੍ਰਿਸ਼ਟੀ ਰਚਨਾ ਵਿੱਚ ਉਠਾਈ ਬੈਠੀ ਹੈ ਅਤੇ ਇਨ੍ਹਾਂ ਧਰਤੀਆਂ ਪੁਰ ਜੋ ਜੀਵ ਆਦਿਕ ਉਤਪਨ ਹੁੰਦੇ ਹਨ ਅਰ ਜੋ ਦਾਤਾਂ ਅਕਾਲ ਪੁਰਖ ਬਖ਼ਸ਼ਦਾ ਹੈ ਸੋ ਲੇਖੇ ਦੀ ਹੱਦ ਤੋਂ ਦੂਰ ਬਾਹਰ ਹਨ, ਤਾਂ ਕੀ ਆਪ ਉਸ ਦੇ ਹੁਕਮ ਨੂੰ ਐਸਾ ਅਸ਼ਕਤ ਮੰਨਦੇ ਹੋ ਕਿ ਇਕ ਜੀਵ ਨੂੰ, ਜਿਸ ਵਿਚ ਕਿ ਸਾਰੇ ਗੁਣ ਪੈਦਾ ਹੋ ਜਾਣ ਅਤੇ ਉਸ ਦੀ ਲਿਵ ਅਕਾਲ ਪੁਰਖ ਵਲ ਹੀ ਹੋਵੇ, ਆਵਾਗਵਨ ਵਿਚੋਂ ਕਢ ਕੇ ਅਕਾਲ ਪੁਰਖ ਦੀ ਦਰਗਾਹ ਵਿਚ ਨਹੀਂ ਪਹੁੰਚਾ ਸਕਦਾ ਜਿਥੇ ਕਿ ਉਹ ਮਾਨਯੋਗ ਹੋਵੇ ? ਇਸ ਵਿਚ ਕੀ ਅਸਚਰਜਤਾ ਹੈ ?

ਮਦਰਾਸੀ–ਸਮਝ ਲਿਆ ਕਿ ਤੁੱਛ ਜੀਵ ਵੀ ਜੇ ਅਕਾਲ ਪੁਰਖ ਦੇ ਹੁਕਮ ਦਾ ਅਨੁਸਾਰੀ ਹੋ ਜਾਵੇ ਤਾਂ ਪੰਚ ਪਦਵੀ ਨੂੰ ਪਹੁੰਚ ਕੇ ਦਰਗਾਹ ਵਿਚ ਮਾਨ ਪਾ ਸਕਦਾ ਹੈ । ਹੁਣ ਅਗਲੀਆਂ ਪੌੜੀਆਂ ਵਿਚ ਹੋਰ ਕੀ ਸੰਥਾਂ ਹਨ । ਸਮਾਂ ਘਟ ਹੈ ਜੇ ਸੰਖੇਪ ਕਰ ਕੇ ਸਮਝਾ ਸਕੋ ਤਾਂ ਵਡੀ ਦਇਆ ਹੋਊ !

ਸਿੱਖ–ਅਗਲੀਆਂ ਦੋ ਪੌੜੀਆਂ ਵਿਚ ਹੁਕਮ ਦੇ ਅਨੁਸਾਰੀਆਂ ਤੇ ਹੁਕਮ ਦੇ ਬੇਮੁਖਾਂ ਦਾ ਹਾਲ ਦਸਿਆ ਗਿਆ ਹੈ। ੧੯ਵੀਂ ਪੌੜੀ ਵਿਚ ਇਹ ਸਿੱਟਾ ਕਢਿਆ ਹੈ ਕਿ ਕੋਈ ਅਸਥਾਨ ਵੀ ਐਸਾ ਨਹੀਂ ਜਿਸ ਵਿੱਚ ਹੁਕਮ ਆਪਣਾ ਕੰਮ ਨਹੀਂ ਕਰ ਰਿਹਾ। ਸਭ ਥਾਂ ਅਕਾਲ ਪੁਰਖ ਦਾ ਗੁਣ ਵਿਆਪਕ ਹੈ ਜਿਸ ਤੇ ਉਸ ਦੀ ਕੁਦਰਤ ਵਲ ਧਿਆਨ ਕਰ ਕੇ ਇਹ

ਆਖਣਾ ਪੈਂਦਾ ਹੈ ਕਿ ਹੇ ਨਿਰਾਕਾਰ ਸਦਾ ਸਲਾਮਤ ਅਕਾਲ ਪੁਰਖ ! ਜੋ ਤੈਨੂੰ ਭਾਵੇ ਸੋਈ ਭਲੀ ਕਾਰ ਹੈ । ਇਸ ਤੇ ਜਦ ਜਗਿਆਸੂ ਨੂੰ ਪੂਰੀ ਪੂਰੀ ਸਮਝ ਆ ਜਾਂਦੀ ਹੈ ਕਿ ਤੁੱਛ ਜੀਵ ਅਕਾਲ ਪੁਰਖ ਦਾ ਭਾਣਾ ਮੰਨ ਕੇ ਦਰਗਾਹ ਵਿਚ ਪਹੁੰਚ ਸਕਦਾ ਹੈ ਤਾਂ ਉਸ ਨੂੰ ਕਰਣੀ ਵਲ ਸੁਤੇ ਹੀ ਪ੍ਰੇਰਨਾ ਹੋ ਜਾਂਦੀ ਹੈ । ਏਸ ਸਮੇਂ ਜਗਿਆਸੂ ਆਪਣੀਆਂ ਸਾਰੀਆਂ ਦਲੀਲਾਂ ਤੇ ਨੁਕਤਾਚੀਨੀਆਂ ਨੂੰ ਛੱਡ ਕੇ ਗੁਰੂ ਜੀ ਦੇ ਚਰਨਾਂ ਪੁਰ ਡਿੱਗ ਪੈਂਦਾ ਹੈ ਅਤੇ ਡਿੱਗ ਕੇ ਅਰ ਘਿਘਿਆ ਕੇ ਅਰਜੋਈਆਂ ਕਰਦਾ ਹੈ ਕਿ ਮੈਨੂੰ ਸਿੱਖੀ ਮਾਰਗ ਵਿਚ ਚਲਾਓ । ਤਦ ਉਪਦੇਸ਼ ਸ਼ੁਰੂ ਹੁੰਦੇ ਹਨ ਅਤੇ ਮੋਟੇ ਮੋਟੇ ਉਪਦੇਸ਼ ਦੇ ਕੇ ਗੁਰੂ ਜੀ ਜਗਿਆਸੂ ਨੂੰ ਸਿੱਖੀ ਮਾਰਗ ਵਿਚ ਚਲਾਂਵਦੇ ਹਨ । ਸਭ ਤੋਂ ਪਹਿਲੇ ਪਵਿੱਤ੍ਰ ਹੋਣ ਦਾ ਵੱਲ ਇਸ ਤਰ੍ਹਾਂ ਸਿਖਾਂਵਦੇ ਹਨ ਕਿ ਜਿਸ ਤਰ੍ਹਾਂ ਸਰੀਰ ਅਰ ਕਪੜੇ ਦੀ ਮਲੀਨਤਾ ਜਲ ਤੇ ਸਬੂਣ ਵਰਤਣ ਨਾਲ ਮਿਟ ਜਾਂਦੀ ਹੈ ਇਸੇ ਤਰ੍ਹਾਂ ਮਨ ਦੀ ਮੈਲ ਭਜਨ ਦੇ ਰੰਗ ਨਾਲ ਧੋਤੀ ਜਾ ਸਕਦੀ ਹੈ । ਨਹੀਂ ਤਾਂ ਹੁਕਮ ਬਿਨਾਂ ਆਦਮੀ ਆਵਾਗਵਨ ਤੋਂ ਨਹੀਂ ਛੁਟ ਸਕਦਾ । ਤੀਰਥ, ਤਪ, ਦਇਆ, ਦਾਨ ਆਦਿਕ ਸਾਧਨਾਂ ਤੋਂ, ਬਾ-ਮੁਕਾਬਲੇ ਪ੍ਰਮਾਤਮਾਂ ਦੇ ਗੁਣਾਨਵਾਦ ਸੁਣਨ ਮੰਨਣ ਅਰ ਪਿਆਰ ਵਿਚ ਲਿਆਵਨ ਦੇ, ਜੋ ਮਾਨ ਮਿਲਦਾ ਹੈ ਸੋ ਤੁੱਛ ਹੈ । ਤਾਂ ਤੇ ਅਕਾਲ ਪੁਰਖ ਦਾ ਭਜਨ ਕਰਕੇ ਹੀ ਆਪਣੇ ਅੰਤਹਕਰਨ ਨੂੰ ਸਾਫ ਕਰਨਾ ਚਾਹੀਏ ਅਤੇ ਮਤ ਮਤਾਂਤ੍ਰਾਂ ਦੀਆਂ ਨਿਕੰਮੀਆਂ ਰਾੜਾਂ ਵੱਲ ਲੱਗ ਕੇ ਕਿ ਸ੍ਰਿਸ਼ਟੀ ਕਦ ਉਤਪੰਨ ਹੋਈ, ਅਰ ਕਿਵੇਂ ਪੈਦਾ ਹੋਈ, ਆਦਿਕ ਗੋਰਖ ਧੰਧਿਆਂ ਵਿਚ ਪੈਣ ਦੀ ਕੋਈ ਲੋੜ ਨਹੀਂ, ਕਿਉਂਕਿ ਇਨ੍ਹਾਂ ਗੱਲਾਂ ਦੇ ਅਸਲ ਭੇਦ ਨੂੰ ਸਿਵਾ ਅਕਾਲ ਪੁਰਖ ਦੇ ਹੋਰ ਕੋਈ ਨਹੀਂ ਜਾਣਦਾ । ਸੋ ਮਿੱਤ੍ਰ ਜੀ ! ਇਸ ਗੱਲ ਨੂੰ ਸਤਿਗੁਰਾਂ ਨੇ ਇੱਕੀਵੀਂ ਪੌੜੀ ਵਿਚ

ਖੋਲ੍ਹ ਕੇ ਦੱਸਿਆ ਹੈ। ਅਰ, ਇਸੇ ਗੱਲ ਨੂੰ ਕਿ ਸ੍ਰਿਸ਼ਟੀ ਰਚਨਾ ਦਾ ਜਾਣੂੰ ਕੇਵਲ ਪ੍ਰਮਾਤਮਾ ਹੀ ਹੈ, ਬਾਈਵੀਂ ਪੌੜੀ ਵਿਚ ਹੋਰ ਵੀ ਖੋਲ੍ਹ ਦਿੱਤਾ ਹੈ ਤਾਕਿ ਇਨ੍ਹਾਂ ਫਲਾਸਫੀਆਂ ਦੀਆਂ ਪੱਥਰ ਵਤ ਰੁਕਾਵਟਾਂ ਜਗਿਆਸੂ ਨੂੰ ਪ੍ਰਮਾਤਮਾ ਵੱਲ ਜਾਣੋਂ ਰੋਕ ਨਾ ਸਕਣ ਅਤੇ ਤੇਈਵੀਂ ਪੌੜੀ ਵਿਚ ਸਤਿਗੁਰਾਂ ਨੇ ਸਮੁੰਦਰ ਦੇ ਪ੍ਰਮਾਣ ਦੇ ਕੇ ਸਮਝਾਇਆ ਹੈ ਕਿ ਇਸ ਵਿਚ ਨਦੀਆਂ ਅਤੇ ਨਾਲੇ ਪੈਣੋਂ ਕਿਸੇ ਤਰ੍ਹਾਂ ਵੀ ਰੁਕ ਨਹੀਂ ਸਕਦੇ, ਕਿਉਂਕਿ ਉਹ ਸਮੁੰਦਰ ਦੀ ਲਿਵ ਵਿਚ ਅਨੇਕ ਪੱਥਰਾਂ ਦੀਆਂ ਠੋਕਰਾਂ ਤੇ ਅਟਕਾਅ ਝਾਗਦੇ ਤੁਰੇ ਜਾਂਦੇ ਹਨ। ਇਸੇ ਤਰ੍ਹਾਂ ਜੇ ਜਗਿਆਸੂ ਦੇ ਮਨ ਵਿਚੋਂ ਵੀ ਅਕਾਲ ਪੁਰਖ ਨਾ ਵਿਸਰੇ ਤਾਂ ਉਸ ਨੂੰ ਪਹਾੜ ਵਾਂਗ ਮਾਲ ਅਤੇ ਧਨ ਅਰਥਾਤ ਸ੍ਰਿਸ਼ਟੀ ਦੀ ਸੰਪਰਦਾ ਅਕਾਲ ਪੁਰਖ ਵੱਲ ਜਾਣੋਂ ਰੋਕ ਨਹੀਂ ਸਕੇਗੀ, ਸਗੋਂ ਉਨ੍ਹਾਂ ਦੀਆਂ ਅੱਖਾਂ ਵਿਚ ਇਨ੍ਹਾਂ ਵਸਤਾਂ ਦੀ ਕੀੜੀ ਮਾਤ੍ਰ ਵੀ ਕਦਰ ਨਹੀਂ ਹੋਵੇਗੀ ਕਿਉਂਕਿ ਅਕਾਲ ਪੁਰਖ ਦੇ ਗੁਣਾਂ ਦੇ ਤੁੱਲ ਕੋਈ ਵਸਤੂ ਨਹੀਂ ਹੈ। ਆਪਣੇ ਗੁਣਾਂ ਦੀ ਵਡਿਆਈ ਕੇਵਲ ਅਕਾਲ ਪੁਰਖ ਆਪ ਹੀ ਜਾਣਦਾ ਹੈ। ਇਸ ਗੱਲ ਦਾ ਤਾਤਪਰਜ ਸਤਿਗੁਰਾਂ ਨੇ ੨੪ਵੀਂ ਪੌੜੀ ਵਿਚ ਦੱਸਿਆ ਹੈ, ਅਤੇ ੨੫ਵੀਂ ਪੌੜੀ ਵਿਚ ਉਸ ਦੀ ਬਖ਼ਸ਼ਸ਼ ਦੇ ਗੁਣਾਂ ਤੋਂ ਜੋ ਜੋ ਲਾਭ ਸ੍ਰਿਸ਼ਟੀ ਵਿਚ ਹੋ ਰਹੇ ਹਨ ਉਨ੍ਹਾਂ ਦਾ ਵਰਨਣ ਹੈ। ਅਤੇ ੨੬ਵੀਂ ਪੌੜੀ ਵਿਚ ਉਸ ਦੇ ਕਰਮ ਨੂੰ ਜੋ ਜੋ ਦੇਵਤੇ ਮੰਨਦੇ ਅਤੇ ਉਸ ਦੀਆਂ ਸਿਫਤਾਂ ਕਰਦੇ ਹਨ, ਕਥਨ ਕੀਤਾ ਹੈ ਕਿ ਸਿਫਤ ਕਰਨ ਵਿਚ ਅਸ਼ਕਤ ਹਨ। ਸਤਾਈਵੀਂ ਪੌੜੀ ਵਿਚ ਰੂਪਕ ਅਲੰਕਾਰ ਦੁਆਰਾ ਦੱਸਿਆ ਹੈ ਕਿ ਸ੍ਰਿਸ਼ਟੀ ਦੀ ਹਰ ਸ਼੍ਰੇਣੀ ਕਿਸ ਤਰ੍ਹਾਂ ਓਸ ਦਾ ਭਜਨ ਕਰ ਰਹੀ ਹੈ। ਇਸ ਤੋਂ ਅੱਗੇ ਚਾਰ ਪੌੜੀਆਂ ਵਿਚ ਜੋਗੀਆਂ ਦੇ ਬਾਹਰ-ਮੁਖੀ ਚਿੰਨ੍ਹਾਂ ਨੂੰ ਅੱਗੇ ਰੱਖ ਕੇ ਸਿੱਖ ਪ੍ਰਤੀ ਉਪਦੇਸ਼ ਹੈ; ਕਿ ਜੇ ਅਕਾਲ

ਪੁਰਖ ਨੂੰ ਮਿਲਣਾ ਹੋਵੇ ਤਾਂ ਬਾਹਰ-ਮੁਖੀ ਚਿੰਨ੍ਹਾਂ ਦੀ ਥਾਂ ਅੰਤ੍ਰੀਵ ਗੁਣਾਂ ਦੀ ਤਰੱਕੀ ਕਰਨੀ ਚਾਹੀਏ, ਕਿਉਂਕਿ ਉਸ ਦੀ ਪ੍ਰਾਪਤੀ ਦਾ ਮਾਰਗ ਕੇਵਲ ਭਗਤੀ ਹੀ ਹੈ। ਇਨ੍ਹਾਂ ਉਪਦੇਸ਼ਾਂ ਦੀ ਇਸ ਵਾਸਤੇ ਲੋੜ ਸੀ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਚੂੰਕਿ ਜੋਗੀਆਂ ਦਾ ਬਹੁਤ ਜ਼ੋਰ ਸੀ, ਲੋਕ ਭਗਤੀ ਨੂੰ ਛਡ ਕੇ ਕੇਵਲ ਬਾਹਰ ਦੀਆਂ ਗੱਲਾਂ ਵਲ ਪਏ ਹੋਏ ਸਨ ਇਸ ਲਈ ਏਹ ਉਪਦੇਸ਼ ਹੈ। ਬਤੀਵੀਂ ਪੌੜੀ ਵਿਚ ਸੱਚੇ ਭਗਤਾਂ ਦੇ ਭਜਨ ਦਾ ਤੇ ਕੂੜਿਆਰਾਂ ਦੇ ਤਰੀਕਿਆਂ ਦਾ ਥੋੜਾ ਟਾਕਰਾ ਕਰ ਕੇ ਇਹ ਦਸਿਆ ਹੈ ਕਿ ਭਗਤ-ਜਨ ਭਗਤੀ ਦੁਆਰਾ ਕਿਸ ਤਰ੍ਹਾਂ ਉਚੇ ਨਿਕਲ ਜਾਂਦੇ ਹਨ। ੩੩ਵੀਂ ਪੌੜੀ ਵਿਚ ਉਪਦੇਸ਼ ਹੈ ਕਿ ਭਗਤ ਜਨ ਜੋ ਉਚ ਪਦਵੀ ਤੇ ਅਪੜਦੇ ਹਨ ਸੋ ਆਪਣੇ ਬਲ ਅਥਵਾ ਜ਼ੋਰ ਨਾਲ ਨਹੀਂ ਅਪੜ ਸਕਦੇ, ਸਗੋਂ ਪ੍ਰਮਾਤਮਾ ਦਾ ਬਲ ਲੈ ਕੇ ਹੀ ਉਚ ਪਦਵੀ ਪੁਰ ਅਪੜਦੇ ਹਨ। ਚੌਤੀਵੀਂ ਪੌੜੀ ਵਿਚ ਇਸ ਗੱਲ ਦਾ ਵਰਨਣ ਹੈ ਕਿ ਏਹ ਪ੍ਰਿਥਵੀ ਧਰਮਸਾਲਾ ਅਰਥਾਤ ਧਰਮ ਦੇ ਨੇਮਾਂ ਤੇ ਚੱਲਣ ਦੀ ਥਾਂ ਹੈ, ਮੁਸਾਫ਼ਰ-ਖਾਨਾ ਹੈ। ਇਸ ਨੂੰ ਪਰਮਾਤਮਾ ਨੇ ਰਾਤਾਂ, ਦਿਨਾਂ, ਰੁੱਤਾਂ, ਥਿੱਤਾਂ, ਵਾਰਾਂ ਵਿਚ ਉਤਪੰਨ ਕੀਤਾ ਹੈ ਅਤੇ ਇਸ ਵਿਚ ਪੰਜੇ ਤੱਤ ਮਿਲਦੇ ਹਨ, ਅਨੇਕ ਤਰ੍ਹਾਂ ਦੇ ਨਾਵਾਂ ਵਾਲੇ ਅਨੇਕ ਜੀਵ ਪੈਦਾ ਕੀਤੇ ਹਨ। ਜੈਸਾ ਜੈਸਾ ਕਰਮ ਕਰਦੇ ਹਨ ਵੈਸਾ ਵੈਸਾ ਇਸੇ ਧਰਤੀ ਪੁਰ ਫਲ ਉਨ੍ਹਾਂ ਨੂੰ ਮਿਲਦਾ ਹੈ। ਦਰਗਾਹ ਵਿਚ (ਜੋ ਦੇਸ ਕਾਲ ਦੀ ਕੈਦ ਵਿਚ ਨਹੀਂ ਹੈ) ਕੇਵਲ ਪੰਚ ਹੀ ਆਦਰ ਅਤੇ ਉਸ ਦੀ ਕਿਰਪਾ ਪ੍ਰਾਪਤ ਕਰਦੇ ਹਨ) ਉਸ ਦੀ ਦਰਗਾਹ ਵਿਚ ਪਹੁੰਚਣ ਤੇ ਪਤਾ ਲਗਦਾ ਹੈ ਕਿ ਮੈਂ ਕੱਚਾ ਹਾਂ ਕਿ ਪੱਕਾ ਹਾਂ, ਅਰਥਾਤ ਉਸ ਪਦਵੀ ਤੇ ਪਹੁੰਚਾ ਹੋਇਆ ਹਾਂ ਕਿ ਗਿਰਿਆ ਹੋਇਆ।

ਇਸ ਲਈ ਇਸ ਪ੍ਰਿਥਵੀ ਦਾ ਨਾਮ ਧਰਮ ਖੰਡ ਹੈ। ਇਸੇ ਤਰ੍ਹਾਂ ਦੀ ਅਵਸਥਾ ੩੫ਵੀਂ ਪੌੜੀ ਵਿਚ ਅਕਾਸ਼ ਦੀ ਕੁਲ ਸ੍ਰਿਸ਼ਟੀ ਦੀ ਦੱਸੀ ਗਈ ਹੈ। ੩੬ਵੀਂ ਪੌੜੀ ਵਿਚ ਮਨੁੱਖ ਦੀ ਦੇਹ* ਵਿਚ ਜੋ ਧਰਮ ਖੰਡ ਹੈ ਸੂਖਮ ਪਦਾਰਥਾਂ ਦਾ ਜ਼ਿਕਰ ਕੀਤਾ ਹੈ, ਜਿਸ ਵਿਚ ਸੁਰਤ, ਮਤ, ਮਨ, ਬੁੱਧ ਤੇ ਸੁੱਧ ਦਾ ਵਰਨਣ ਹੈ ਅਤੇ ਸੁੱਧ ਨੂੰ ਚੇਤੰਨਤਾ ਦੇ ਸਭ ਗੁਣਾਂ ਦਾ ਸ਼ਰੋਮਣੀ ਦਸਿਆ ਹੈ। ਜਦ ਆਦਮੀ ਵਿਚ ਇਹ ਗੁਣ ਪੈਦਾ ਹੋ ਜਾਂਦਾ ਹੈ ਤਾਂ ਉਹ ਮਾਇਆ ਦੇ ਜਾਲ ਵਿਚੋਂ ਨਿਕਲ ਜਾਂਦਾ ਹੈ। ਜਿਸ ਸ੍ਰੇਣੀ ਵਿਚ ਉਹ ਸਮਝਿਆ ਜਾਂਦਾ ਹੈ ਉਸ ਨੂੰ ੩੭ ਪੌੜੀ ਵਿਚ ਕਰਮ ਖੰਡ ਅਰਥਾਤ ਬਖਸ਼ਸ਼ ਦਾ ਖੰਡ ਆਖਦੇ ਹਨ। ਇਸ ਅਵਸਥਾ ਵਿਚ ਪਹੁੰਚ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਸਮਾ ਜਾਵੀਦਾ ਹੈ, ਜਿਸ ਤੇ ਮਹਾਂ ਆਨੰਦ ਦੀ ਪਰਾਪਤੀ ਹੁੰਦੀ ਹੈ। ਇਹ ਦਰਜਾ ਸਭ ਤੋਂ ਵੱਡਾ ਤੇ ਪੂਰਨ ਅਨੰਦ ਦਾ ਹੈ, ਕਿਉਂਕਿ ਇਹ ਅਵਸਥਾ ਕੇਵਲ ਸੁਧ ਬ੍ਰਹਮ ਹੀ ਹੈ ਜਿਸ ਨੂੰ ਸੱਚ ਖੰਡ ਕਿਹਾ ਜਾਂਦਾ ਹੈ। ਇਹੋ ਹੀ ਸਿੱਖੀ ਦਾ ਸਿਖਰ ਆਦਰਸ਼ ਹੈ ਅਰ ਇਹੋ ਪ੍ਰਾਪਤ ਕਰਨਾ ਜਗਿਆਸੂ ਦਾ ਯਤਨ ਹੈ ਜਿਸ ਦਾ ਗੁਰੂ ਜੀ ਨੇ ੩੮ਵੀਂ ਪੌੜੀ ਵਿਚ ਸੰਖੇਪ ਵਰਣਨ ਕੀਤਾ ਹੈ। ਇਹ ਇਸ ਤਰ੍ਹਾਂ ਹੈ:—ਅਰਥਾਤ ਜਤ ਦੀ ਭੱਠੀ ਅਤੇ ਧੀਰਜ ਦੀ ਸੰਨ੍ਹੀਂ ਬਣਾਓ। ਮਤ ਨੂੰ ਅਹਿਰਨ ਤੇ ਗਿਆਨ ਨੂੰ ਹਥੌੜਾ (ਵਦਾਨ) ਬਣਾਓ। ਭਉ ਦੀਆਂ ਖੱਲਾਂ ਅਤੇ ਤਪ (ਅਰਥਾਤ ਕੁਕਰਮਾਂ ਤੋਂ ਬਚਣ ਦੀ) ਅਗਨੀ ਤਪਾਓ। ਪਿਆਰ ਦਾ ਭਾਂਡਾ ਬਣਾ ਕੇ ਇਸ ਵਿਚ ਭਜਨ ਰੂਪੀ ਅੰਮ੍ਰਿਤ ਢਾਲੋ ਅਰਥਾਤ ਪ੍ਰਮਾਤਮਾਂ ਦੇ ਸੱਚੇ ਸ਼ਬਦ ਦੀ

*ਜੋ ਬ੍ਰਹਮੰਡੇ ਸੋਈ ਪਿੰਡੇ।

ਟਕਸਾਲ ਵਿਚ ਉਕਤ ਕੰਮ ਕਰੋ। ਜਿਨ੍ਹਾਂ ਉਪਰ ਕਿਰਪਾ ਦੀ ਨਦਰ ਹੈ ਉਹ ਐਸੇ ਕਰਮ ਕਰ ਸਕਦੇ ਹਨ। ਗੁਰੂ ਨਾਨਕ ਜੀ ਕਹਿੰਦੇ ਹਨ : ਨਦਰ ਅਰਥਾਤ ਨਦਰ ਦੇ ਕਰਨੇ ਵਾਲੇ ਦੀ ਨਦਰੀ ਨਾਲ ਨਿਹਾਲ ਹੋ ਸਕੀਦਾ ਹੈ। ਇਸ ਸਾਰੀ ਪਉੜੀ ਦਾ ਭਾਵ ਇਹ ਹੈ ਕਿ ਜਪ ਤਪ ਸੰਜਮ ਆਦਿਕ ਸਾਰੇ ਸੁਕਰਮਾਂ ਦੇ ਕਰਦੇ ਹੋਇਆਂ ਮੋਖ ਦਾ ਦਵਾਰਾ ਤਦੇ ਮਿਲ ਸਕਦਾ ਹੈ ਜਦ ਜਗਿਆਸੂ ਅਕਾਲ ਪੁਰਖ ਦੀ ਕਿਰਪਾ ਨਾਲ ਉਸ ਦਾ ਭਜਨ ਕਰੇ ਅਰਥਾਤ ਉਸ ਦੇ ਗੁਣਾਂ ਪੁਰ ਪੂਰਨ ਵਿਚਾਰ ਕਰਕੇ ਉਸ ਦੇ ਗੁਣਾਂ ਨੂੰ ਅੰਦਰ ਵਸਾਵੇ ਸਗੋਂ ਗੁਣ ਰੂਪ ਹੋ ਜਾਵੇ।

ਜਦ ਇਸ ਬਾਣੀ ਦੁਆਰਾ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਉਪਦੇਸ਼ ਦਿੱਤਾ ਤਾਂ ਉਨ੍ਹਾਂ ਨੇ ਇਸ ਸਿੱਖੀ ਮਾਰਗ ਦੁਆਰਾ ਸਿੱਖੀ ਦਾ ਉਹ ਉੱਚਾ ਆਦਰਸ਼ ਦਿਖਾਇਆ ਕਿ ਜੋ ਸਾਡੇ ਲਈ ਚਾਨਣਾ ਦਸਣ ਵਾਲਾ ਆਗੂ ਹੈ। ਅਰਥਾਤ ਅੰਤਮ ਸਲੋਕ ਦੁਆਰਾ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ ਕਿ :–

"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ
ਜਗਤੁ ॥ ਚੰਗਿਆਈਆ ਬੁਰਿਆਈਆ ਵਾਚੈ ਧਰਮਿ
ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥"

ਅਰਥਾਤ—ਇਸ ਸੰਸਾਰ ਵਿਚ ਪਵਣ ਗੁਰੂ ਹੈ ਭਾਵ ਇਹ ਕਿ ਪਵਨ ਦੇ ਆਸਰੇ ਕੰਨਾਂ ਰਾਹੀਂ ਅਸੀਂ ਸਿਖਿਆ ਪਰਾਪਤ ਕਰਦੇ ਹਾਂ। ਪਾਣੀ ਪਿਤਾ ਵੱਡਾ ਕੰਮ ਕਰਦਾ ਹੈ ਅਰ ਧਰਤੀ

ਮਾਤਾ ਰੂਪ ਹੋ ਕੇ ਪੰਜਾਂ ਤੱਤਾਂ ਦੁਆਰਾ ਰਚਨਾ ਸਾਜ ਰਹੀ ਹੈ। ਰਾਤ ਤੇ ਦਿਨ ਦੋਵੇਂ ਦਾਈ ਤੇ ਖਿਡਾਵੀ ਦਾ ਕੰਮ ਕਰ ਰਹੇ ਹਨ ਜਿਸ ਵਿਚ ਸਾਰਾ ਸੰਸਾਰ ਖੇਲ ਰਿਹਾ ਹੈ। ਪਰੰਤੂ ਹਰ ਇਕ ਦੀਆਂ ਨੇਕੀਆਂ ਬਦੀਆਂ ਦਰਗਾਹ ਵਿਚ ਵਿਚਾਰੀਆਂ ਜਾ ਰਹੀਆਂ ਹਨ, ਜਿਥੇ ਆਪੋ ਆਪਣੇ ਕੀਤੇ ਦਾ ਫਲ ਅੱਗੋਂ ਅਥਵਾ ਪਿਛੋਂ ਮਿਲ ਰਿਹਾ ਹੈ। ਪਰ, ਯਥਾਰਥ ਗੱਲ ਇਹ ਹੈ ਕਿ ਜਿਨ੍ਹਾਂ ਨੇ ਅਕਾਲ ਪੁਰਖ ਦੇ ਗੁਣਾਂ ਦਾ ਪੂਰਨ ਵਿਚਾਰ ਕੀਤਾ ਹੈ ਸੋ ਸੰਸਾਰ ਦੀਆਂ ਸਾਰੀਆਂ ਮੁਸ਼ੱਕਤਾਂ ਪਾਰ ਕਰ ਜਾਂਦੇ ਹਨ ਅਰ ਉਹੀ ਹਰ ਤਰ੍ਹਾਂ ਸੁਰਖ਼ਰੂ ਹੋਏ ਹਨ। ਸੰਸਾਰ ਸਾਗਰ ਤੋਂ ਨਾਂ ਕੇਵਲ ਆਪ ਹੀ ਤਰ ਜਾਂਦੇ ਹਨ ਸਗੋਂ ਕਈ ਹੋਰ ਵੀ ਇਨ੍ਹਾਂ ਦੇ ਸਤਿਸੰਗ ਕਰਕੇ ਛੁਟਕਾਰਾ ਪਾ ਜਾਂਦੇ ਹਨ।

ਮਦਰਾਸੀ–ਦਰਗਾਹ ਪਦ ਤੋਂ ਤੁਸੀਂ ਕੀ ਭਾਵ ਲੈਂਦੇ ਹੋ, ਕੀ ਸੰਸਾਰੀ ਰਾਜੇ ਮਹਾਰਾਜਿਆਂ ਦੀ ਤਰ੍ਹਾਂ ਉਹ ਵੀ ਕੋਈ ਖਾਸ ਦਰਬਾਰ ਹੈ?

ਸਿੱਖ–ਕਿਸੇ ਕਿਸੇ ਮਤ ਵਿਚ ਇਹ ਗੱਲ ਮੰਨੀ ਗਈ ਹੈ ਕਿ ਜਿਥੇ ਆਦਮੀ ਦੇ ਕਰਮਾਂ ਦਾ ਫਲ ਮਿਲਦਾ ਹੈ ਉਥੇ ਅਕਾਲ ਪੁਰਖ ਸੰਸਾਰੀ ਰਾਜੇ ਮਹਾਰਾਜਿਆਂ ਦੀ ਤਰ੍ਹਾਂ ਦਰਬਾਰ ਲਾ ਕੇ ਬੈਠਦਾ ਹੈ ਅਤੇ ਕਰਮਾਂ ਦਾ ਫਲ ਦੇਂਦਾ ਹੈ, ਸਗੋਂ ਕਿਸੇ ਕਿਸੇ ਮਤ ਵਿਚ ਤਾਂ ਐਥੋਂ ਤੱਕ ਹੈ ਕਿ ਉਨ੍ਹਾਂ ਮਤਾਂ ਦੇ ਕਾਰਕ ਆਪਣੇ ਪਿਛਲੱਗਾਂ ਦੀਆਂ ਸਫਾਰਸ਼ਾਂ ਕਰਦੇ ਹਨ ਅਰ ਉਨ੍ਹਾਂ ਦੀ ਸਫਾਰਸ਼ ਬਿਨਾਂ ਜੀਵ ਬਖਸ਼ਿਆ ਹੀ ਨਹੀਂ ਜਾਂਦਾ। ਪਰੰਤੂ ਸਿੱਖੀ ਵਿਚ ਇਸ ਤਰ੍ਹਾਂ ਦਾ ਮਾਇਕ ਰਾਜ ਦਰਬਾਰ ਨਹੀ ਮੰਨਿਆ ਗਿਆ। ਪਰਮਾਤਮਾ ਸਰਬ ਵਿਆਪੀ ਹਰ ਥਾਂ ਹਾਜ਼ਰ ਹੈ, ਤਾਂ ਤੇ ਕੋਈ ਜਗ੍ਹਾ ਉਸ ਦੀ ਦਰਗਾਹ ਤੋਂ ਖਾਲੀ ਨਹੀਂ। ਜਦ ਕਿਹਾ ਜਾਂਦਾ ਹੈ ਕਿ ਉਸ ਦੀ ਆਪਣੀ ਹੀ ਪ੍ਰਿਥਵੀ ਜੀਵ ਲਈ ਦਰਗਾਹ ਹੈ ਤਾਂ ਭਾਵ ਇਹ ਹੁੰਦਾ ਹੈ ਕਿ

ਪਰਮਾਤਮਾ ਹਰ ਇਕ ਜਗ੍ਹਾ ਜੀਵ ਦੇ ਕਰਮਾਂ ਦਾ ਫਲ ਦੇ ਸਕਦਾ ਹੈ ਅਥਵਾ ਆਪਣੀ ਕ੍ਰਿਪਾ ਦੁਆਰਾ ਉਸ ਨੂੰ ਆਵਾਗਵਨ ਤੋਂ ਰਹਿਤ ਕਰ ਸਕਦਾ ਹੈ। ਅਰਥਾਤ, ਦਰਗਾਹ ਕਿਸੇ ਅਸਥਾਨ ਦਾ ਨਾਮ ਨਹੀਂ ਸਗੋਂ ਉਸ ਅਵਸਥਾ ਦਾ ਨਾਮ ਹੈ ਜਿਥੇ ਹੁਕਮ ਦੁਆਰਾ ਕਰਮਾਂ ਦਾ ਨਬੇੜਾ ਅਥਵਾ ਬਖਸ਼ਿਸ਼ ਹੁੰਦੀ ਹੈ।

ਮਦਰਾਸੀ—ਇਹ ਕਿਸ ਤਰ੍ਹਾਂ ਪਤਾ ਲੱਗੇ ਕਿ ਫਲਾਣੇ ਤੇ ਬਖਸ਼ਿਸ਼ ਹੋ ਗਈ ਹੈ ?

ਸਿੱਖ—ਗੁਰੂ ਗ੍ਰੰਥ ਸਾਹਿਬ ਵਿਚ ਕਈ ਇਕ ਨਿਸ਼ਾਨੀਆਂ ਦੱਸੀਆਂ ਹਨ। ਜਦ ਕਿਸੇ ਸੱਜਣ ਪੁਰ ਉਹ ਨਿਸ਼ਾਨੀਆਂ ਘਟਣ ਤਾਂ ਪਤਾ ਲਗਦਾ ਹੈ ਕਿ ਗੁਰਮੁਖ ਪਦਵੀ ਨੂੰ ਪਹੁੰਚ ਗਿਆ ਹੈ, ਜਿਵੇਂ ਕਿ ਨਾਵੇਂ ਸਤਿਗੁਰਾਂ ਦੇ ਇਨ੍ਹਾਂ ਸਲੋਕਾਂ ਤੋਂ ਪ੍ਰਗਟ ਹੈ। ਯਥਾ :—

'ਸੁਖੁ ਦੁਖੁ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨ ॥ ਕਹੁ ਨਾਨਕ ਸੁਨਰੇ ਮਨਾ ਸੋ ਮੂਰਤਿ ਭਗਵਾਨ ॥੧੩॥ ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥ ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥ ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥ ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਨਿ ਰੇ ਮਨਾ ਤਹਿ ਨਰ ਮਾਥੈ ਭਾਗ ॥੧੭॥ ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥ ਕਹੁ ਨਾਨਕ ਸੁਨਿ ਰੇ ਮਨਾ ਤਹਿ ਘਟ ਬ੍ਰਹਮ

ਨਿਵਾਸੁ ॥੧੮॥ ਜਹਿ ਪ੍ਰਾਨੀ ਹਉਮੈ ਤਜੀ ਕਰਤਾ
ਰਾਮ ਪਛਾਨ ॥ ਕਹੁ ਨਾਨਕ ਵਹੁ ਮੁਕਤਿ ਨਰੁ ਇਹ
ਮਨ ਸਾਚੀ ਮਾਨ ॥੧੯॥

ਮਦਰਾਸੀ—ਜਪੁਜੀ ਸਾਹਿਬ ਦੇ ਅੰਤਮ ਸਲੋਕ ਤੋਂ ਸਪਸ਼ਟ ਹੈ ਕਿ ਤੁਛ ਜੀਵ ਜੋ ਸ੍ਰਿਸ਼ਟੀ ਰਚਨਾ ਵਿਚ ਕੁਝ ਹਕੀਕਤ ਨਹੀਂ ਰਖਦਾ ਉਹ ਭਜਨ ਦੁਆਰਾ ਅਕਾਲ ਪੁਰਖ ਦੇ ਗਿਆਨ ਨੂੰ ਪ੍ਰਾਪਤ ਕਰਦਾ ਹੋਇਆ ਉਸ ਵਿਚ ਸਮਾ ਸਕਦਾ ਹੈ ਅਰ (ਜੇ ਅਕਾਲ ਪੁਰਖ ਚਾਹੇ ਤਾਂ) ਇਸੇ ਜਨਮ ਵਿਚ ਜੀਵਨ ਮੁਕਤ ਹੋ ਸਕਦਾ ਹੈ। ਅਰ ਉਸ ਦੇ ਜੀਵਨ ਮੁਕਤ ਹੋਣ ਦੀਆਂ ਨਿਸ਼ਾਨੀਆਂ ਤੋਂ ਜੋ ਨਾਵੇਂ ਗੁਰੂ ਜੀ ਨੇ ਦਸੀਆਂ ਹਨ ਅਥਵਾ ਜੈਸਾ ਆਪ ਕਥਨ ਕਰਦੇ ਹੋ, ਤੇ ਹੋਰਨਾਂ ਸ਼ਬਦਾਂ ਤੋਂ ਸਪੱਸ਼ਟ ਹੈ, ਤੋਂ ਸਿੱਖਾਂ ਨੂੰ ਪਤਾ ਲੱਗ ਸਕਦਾ ਹੈ ਕਿ ਅਮਕਾ ਸੱਜਣ ਉਚ ਅਵਸਥਾ ਨੂੰ ਪਹੁੰਚ ਗਿਆ ਹੈ। ਪਰ ਗਲ ਬਾਤ ਵਿਚ ਜੋ—ਸਿਖ, ਗੁਰਮੁਖ ਆਦਿਕ—ਜਗਿਆਸੂ ਦੀਆਂ ਅਵਸਥਾਂ ਆਪ ਨੇ ਦੱਸੀਆਂ ਹਨ, ਜੇ ਲਗਦੇ ਹੱਥ ਇਨ੍ਹਾਂ ਦਾ ਵੀ ਕੁਝ ਨਿਰਣਾ ਦਸ ਦਿਉ ਤਾਂ ਚੰਗਾ ਹੋਵੇਗਾ।

ਸਿੱਖ—ਹਰ ਇਕ ਕੰਮ ਦਾ ਨਿਯਮ ਹੁੰਦਾ ਹੈ ਅਤੇ ਇਸ ਨਿਯਮ ਦਾ ਕੋਈ ਕੰਮ ਵੀ ਕੁਦਰਤ ਤੋਂ ਖਾਲੀ ਨਹੀਂ, ਇਸੇ ਤਰ੍ਹਾਂ ਪਰਮਾਤਮਾਂ ਦੀ ਏਕਤਾ ਅਰ ਉਸ ਦੇ ਗੁਣਾਂ ਦੇ ਗਿਆਨ ਪਰਾਪਤ ਕਰਨ ਦਾ ਜੋ ਤਰੀਕਾ ਹੈ ਉਸ ਨੂੰ ਸਿੱਖੀ ਮਾਰਗ (ਅਰਥਾਤ ਰਸਤਾ) ਕਰ ਕੇ ਬੋਲਦੇ ਹਨ। ਜਦ ਇਸ ਰਸਤੇ ਪੁਰ ਜਗਿਆਸੂ ਕਦਮ ਰਖਦਾ ਹੈ ਤਾਂ ਉਸ ਨੂੰ ਪਹਿਲੀ ਮੰਜ਼ਲ ਸੇਵਾ ਦੀ ਨਿਬਾਹੁਣ ਕਰ ਕੇ ਸੇਵਕ ਬੋਲਦੇ ਹਨ। ਇਸ ਰਸਤੇ ਵਿਚ ਚੂੰਕਿ ਜਗਿਆਸੂ ਨੇ ਨਿਮਰਤਾ ਸਿਖਣੀ ਹੈ ਤੇ ਹੰਕਾਰ ਗੁਆਵਣਾ ਹੈ, ਇਸ ਕਰਕੇ

ਜਦ ਤਕ ਸੇਵਾ ਵਿਚ ਜਗਿਆਸੂ ਤਰੱਕੀ ਨਹੀਂ ਕਰਦਾ ਉਹ ਸਿੱਖੀ ਦੇ ਪਹਿਲੇ ਬੁਨਿਆਦੀ ਅਸੂਲ ਅਰਥਾਤ ਬੀਜ ਮੰਤਰ ਦੇ ਸਮਝਣ ਦੇ ਯੋਗ ਨਹੀਂ ਹੁੰਦਾ। ਜਦ ਜਗਿਆਸੂ ਸੇਵਾ ਵਿਚ ਕਾਫੀ ਉਨਤੀ ਕਰ ਲੈਂਦਾ ਹੈ ਤਾਂ ਸੰਗਤ ਬੀਜ ਮੰਤਰ ਦੇ ਯਥਾਰਥ ਗਿਆਨ ਕਰਾਉਣ ਵਾਸਤੇ ਯਤਨ ਕਰਦੀ ਹੈ ਅਤੇ ਭਜਨ ਦਾ ਤਰੀਕਾ ਦਸਦੀ ਹੈ । ਉਸ ਵੇਲੇ ਉਹ ਗੁਰ ਮੰਤਰ ਨੂੰ ਹਰ ਪਹਿਲੂ ਉਪਰ ਸਿਖਣ ਦਾ ਯਤਨ ਕਰਦਾ ਰਹਿੰਦਾ ਹੈ ਇਸ ਵਾਸਤੇ ਉਸ ਨੂੰ ਇਸ ਅਵਸਥਾ ਵਿਚ ਪੁਜਾਇਆ ਹੈ । ਉਹ ਉਸ ਤੋਂ ਅਵੇਸਲਾ ਨਹੀਂ ਹੁੰਦਾ ਸਗੋਂ ਸੇਵਕ ਨਾਲੋਂ ਵਧੀਕ ਪ੍ਰੇਮ ਨਾਲ ਸੇਵਾ ਵਿਚ ਤਤਪਰ ਰਹਿੰਦਾ ਹੈ ਅਤੇ ਜਦ ਗੁਰ ਮੰਤਰ ਨੂੰ ਹਰ ਪਹਿਲੂ ਤੋਂ ਵਿਚਾਰ ਲੈਂਦਾ ਹੈ ਅਤੇ ਭਜਨ ਦਾ ਅਭਿਆਸੀ ਹੋ ਜਾਂਦਾ ਹੈ ਤਾਂ ਉਸ ਦੀ ਵਿਚਾਰ ਉਸ ਨੂੰ ਇਸ ਯੋਗ ਕਰ ਦੇਂਦੀ ਹੈ ਕਿ ਉਹ ਆਪਣੇ ਅੰਦਰੋਂ ਆਪ ਹੀ ਕੁਕਰਮਾਂ ਤੇ ਕੁਰੀਤੀਆਂ ਦਾ ਨਾਸ ਕਰਨ ਲੱਗ ਪੈਂਦਾ ਹੈ ਅਤੇ ਚਾਹੁੰਦਾ ਹੈ ਕਿ ਅਜਿਹੇ ਕੁਕਰਮ ਅਥਵਾ ਕੁਰੀਤੀਆਂ ਮੇਰੇ ਘਰ ਦੇ ਕਿਸੇ ਸਬੰਧੀ, ਭਾਈਚਾਰੇ, ਨਗਰ, ਦੇਸ ਸਗੋਂ ਮੇਰੀ ਪ੍ਰਿਥਵੀ ਪੁਰ ਵੀ ਕਿਤੇ ਨਾ ਰਹਿਣ। ਜਿਸ ਬੀਰਤਾ ਕਰ ਕੇ ਉਹ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਦੇ ਡੇਰੇ ਉਖੇੜਨ ਦਾ ਯਤਨ ਕਰਦਾ ਹੈ ਅਤੇ ਇਸ ਯਤਨ ਵਿਚ ਆਪਣਾ ਤਨ, ਮਨ ਅਤੇ ਧਨ ਅਰਪਨ ਕਰਨ ਲਗ ਜਾਂਦਾ ਹੈ, ਉਸ ਬੀਰਤਾ ਦੇ ਕਾਰਨ ਉਸ ਵਿਚ ਕਈ ਤਬਦੀਲੀਆਂ ਪੈਦਾ ਹੋਣ ਲੱਗ ਪੈਂਦੀਆਂ ਹਨ । ਉਸ ਦੀ ਕਹਿਣੀ, ਬਹਿਣੀ, ਰਹਿਣੀ ਤੇ ਸਹਿਣੀ ਵਿਚ ਨਿਰਾਲਾ ਢੰਗ ਪੈਦਾ ਹੋ ਜਾਂਦਾ ਹੈ ਅਰ ਉਸ ਦਾ ਜੀਵਨ ਕੇਵਲ ਪਰਸੁਆਰਥ ਪਰ ਹੀ ਹੁੰਦਾ ਹੈ। ਜੋ ਲੋਕ

ਧਰਮ ਤੇ ਅਮਨ ਕਾਇਮ ਰੱਖਣ ਵਾਲੇ ਹੁੰਦੇ ਹਨ ਉਨ੍ਹਾਂ ਦਾ ਸਾਥ ਕਰਦਾ ਹੈ ਅਤੇ ਪੰਜੇ ਵਿਸ਼ਿਆਂ ਦੇ ਵੱਸ ਹੋਏ ਹੋਏ ਬੇਧਰਮੀਆਂ ਦੀ ਕੁਸੰਗਤ ਤੋਂ ਅੱਡ ਹੋ ਜਾਂਦਾ ਹੈ। ਐਸੇ ਸੱਜਣ ਨੂੰ ਸਿਖੀ ਮਾਰਗ ਵਿਚ ਬੀਰ ਅਥਵਾ ਸਿੰਘ ਸੱਦਦੇ ਹਨ। ਬੀਰ ਅਥਵਾ ਸਿੰਘ ਇਸ ਵਾਸਤੇ ਨਹੀਂ ਕਿ ਉਸ ਵਿਚ ਦੁਖਦਾਈ ਹੰਕਾਰ ਪੈਦਾ ਹੋ ਜਾਂਦਾ ਹੈ, ਸਗੋਂ ਇਸ ਵਾਸਤੇ ਕਿ ਉਸ ਦੀ ਸੁਰਤ ਬਲਵਾਨ ਹੋ ਜਾਂਦੀ ਹੈ, ਉਹ ਕੁਕਰਮਾਂ ਨੂੰ ਨੇੜੇ ਫਟਕਣ ਤਕ ਨਹੀਂ ਦੇਂਦਾ ਤੇ ਸੇਵਾ ਕਰਦਾ ਹੈ। ਜਦ ਕੁਕਰਮਾਂ ਦਾ ਸਾਥ ਅਸਲੋਂ ਹੀ ਛੁੱਟ ਜਾਂਦਾ ਹੈ ਤਦ ਉਸ ਦੀ ਆਤਮਾਂ ਪਵਿੱਤਰ ਹੋ ਕੇ ਇਸ ਅਵਸਥਾ ਵਿਚ ਪਹੁੰਚ ਜਾਂਦੀ ਹੈ ਕਿ ਪਰਸੁਆਰਥ ਦਾ ਰੂਪ ਹੋ ਕੇ ਉਹ ਪਰਮਾਤਮਾ ਵਿਚ ਲੀਨ ਹੋਣ ਦੇ ਯੋਗ ਹੋ ਜਾਂਦੀ ਹੈ। ਇਸ ਅਵਸਥਾ ਵਿਚ ਉਸ ਨੂੰ 'ਗੁਰਮੁਖ' ਬੋਲਦੇ ਹਨ ਅਤੇ ਜਦ ਉਹ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ਤਾਂ ਉਸ ਦੀ ਕੋਈ ਅੱਡ ਸੰਗਿਆ ਨਹੀਂ ਰਹਿੰਦੀ।

ਮਦਰਾਸੀ—ਸੇਵਕ, ਸਿਖ, ਸਿੰਘ ਅਰ ਗੁਰਮੁਖ ਪਦਵੀ ਵਿਚ ਫ਼ਰਕ ਰੱਖਣ ਲਈ ਕੋਈ ਹੱਦ ਵੀ ਹੈ?

ਸਿੱਖ—ਇਸ ਵਿਚ ਕੋਈ ਹੱਦ ਤਾਂ ਹੈ ਪਰ ਬਹੁਤ ਬੇਮਲੂਮੀ। ਸਿੱਖੀ ਮਾਰਗ ਵਿਚ ਜੋ ਤੁਰਦੇ ਹਨ ਉਹਨਾਂ ਨੂੰ ਹੀ ਇਹ ਹੱਦ ਪਰਤੀਤ ਹੋ ਸਕਦੀ ਹੈ। ਉਮਰ, ਮਰਤਬੇ, ਧਨ, ਹਕੂਮਤ ਨਾਲ ਇਸ ਦੀ ਹੱਦ ਨੀਯਤ ਨਹੀਂ ਹੋ ਸਕਦੀ। ਇਸ ਦੀ ਹੱਦ ਯਾ ਤਾਂ ਜਗਿਆਸੂ ਨੂੰ ਆਪਣੇ ਆਪ ਮਲੂਮ ਹੋਣ ਲਗ ਪੈਂਦੀ ਹੈ ਯਾ ਸੰਗਤ ਸਮਝਣ ਲਗ ਜਾਂਦੀ ਹੈ, ਜਿਸ ਵਿਚ ਉਹ ਰਹਿੰਦਾ ਹੈ। ਜਦ ਜਗਿਆਸੂ ਸਿੱਖੀ ਮਾਰਗ ਵਿਚ ਜੁੜਦਾ ਹੈ ਤਾਂ ਜਦ ਤਕ ਸੇਵਾ ਵਿਚ ਚੰਗੀ ਤਰੱਕੀ ਨਾ ਕਰ ਲਵੇ ਉਸ ਨੂੰ ਸਿਖ ਸਦਾਵਣ ਦਾ ਹੀਆ ਹੀ ਨਹੀਂ

ਪੈਂਦਾ, ਅਰ ਜੇ ਆਪੇ ਹੀ ਸਦੌਣ ਵੀ ਲਗ ਪਵੇ ਤਾਂ ਜਗਤ ਦੀ ਨੁਕਤਾਚੀਨੀ ਪਾਜ ਖੋਹਲ ਦੇਂਦੀ ਹੈ। ਸਿਖੀ ਮਾਰਗ ਇਕ ਅਸਲੀ ਮਾਰਗ ਹੈ, ਧਨ ਦੇ ਕੇ ਅਥਵਾ ਹਕੂਮਤ ਨਾਲ ਕੋਈ ਇਸ ਦੀਆਂ ਡਿਗਰੀਆਂ ਨਹੀਂ ਖਰੀਦ ਸਕਦਾ । ਉਸ ਨੂੰ ਆਪਣੇ ਅਮਲਾਂ ਤੋਂ ਹੀ ਦਸਣਾ ਪੈਂਦਾ ਹੈ ਕਿ ਕਿਹੜੀ ਮੰਜ਼ਲ ਪੁਰ ਪਹੁੰਚ ਚੁਕਾ ਹਾਂ। ਜਿਉਂ ਜਿਉਂ ਉਹ ਵਾਧਾ ਕਰਦਾ ਹੈ ਮਾਇਆ ਦੇ ਅਨੇਕ ਪ੍ਰਕਾਰ ਦੇ ਇਮਤਿਹਾਨ ਪਾਸ ਕਰਨੇ ਪੈਂਦੇ ਹਨ ਜੋ ਹੌਲੀ ਹੌਲੀ ਆਪਣੀ ਕਠਨਤਾਈ ਨੂੰ ਅੱਗੇ ਰੱਖ ਕੇ ਰਸਤੇ ਵਿਚ ਆਣ ਖੜੇ ਹੁੰਦੇ ਹਨ। ਇਕ ਅਤੀ ਨਿਰਬਲ ਕੀਟ ਤੋਂ ਅਕਾਲ ਪੁਰਖ ਵਿਚ ਲੀਨ ਹੋਣਾ, ਕੀ ਦਿਖਾਵੇ ਦੀ ਖੇਡ ਹੋ ਸਕਦੀ ਹੈ ? ਆਦਮੀ ਮਾਇਆ ਵਿਚ ਜੰਮ ਪਲ ਕੇ ਮਾਇਆ ਦਾ ਕੀੜਾ ਅਰ ਹਰ ਤਰ੍ਹਾਂ ਉਸ ਵਿਚ ਜਕੜਿਆ ਪਿਆ ਹੈ। ਇਸ ਮਾਇਆ ਤੋਂ ਛੁਟਕਾਰਾ ਪਾ ਕੇ ਮਾਇਆ-ਰਹਿਤ ਅਕਾਲ ਪੁਰਖ ਵਿਚ ਦਾਖਲ ਹੋਣਾ ਕੀ ਕੋਈ ਸੌਖੀ ਜਾਂ ਦਿਖਾਵੇ ਦੀ ਗੱਲ ਹੈ ? ਜਿਹੜੇ ਸੱਜਣ ਇਸ ਰਸਤੇ ਪੁਰ ਚਲਦੇ ਹਨ ਅਕਾਲ ਪੁਰਖ ਦੀ ਕਿਰਪਾ ਉਨ੍ਹਾਂ ਨੂੰ ਦਰਜੇ-ਬਦਰਜੇ ਉੱਚਾ ਚੜ੍ਹਾਈ ਲੈ ਜਾਂਦੀ ਹੈ। ਸੰਘਰਸ਼ ਦੀਆਂ ਸਾਰੀਆਂ ਔਕੜਾਂ ਉਸ ਦੀ ਕਿਰਪਾ ਨਾਲ ਆਖ਼ਰ ਤੇ ਹੋ ਜਾਂਦੀਆਂ ਹਨ।

ਮਦਰਾਸੀ—ਕੀ ਸਾਰੇ ਜਗਿਆਸੂਆਂ ਨੂੰ ਇਹ ਸਾਰੀਆਂ ਮੰਜ਼ਲਾਂ ਲੰਘਣੀਆਂ ਪੈਂਦੀਆਂ ਹਨ ?

ਸਿੱਖ—ਸੇਵਕ ਦੀ ਮੰਜ਼ਲ ਤੋਂ ਤਾਂ ਸਾਰਿਆਂ ਨੂੰ ਇਕੋ ਜਿਹੇ ਲੰਘਣਾ ਪੈਂਦਾ ਹੈ ਅਰ ਐਕੁਰਾਂ ਹੀ ਸਿੱਖ ਨੂੰ ਵੀ। ਪਰ ਇਹ ਹੋ ਸਕਦਾ ਹੈ ਕਿ ਸਿਖ ਸਿੰਘ ਪਦਵੀ ਵਿਚੋਂ ਛੇਤੀ ਹੀ ਗੁਰਮੁਖ ਪਦਵੀ ਤੇ ਪਹੁੰਚ ਜਾਵੇ । ਪਰ ਸਿੰਘ ਹੋਣ ਦੀ

ਅਵਸਥਾ ਜ਼ਰੂਰ ਆਂਵਦੀ ਹੈ। ਕਈ ਸੱਜਣ ਪਰਗਟ ਨਹੀਂ ਕਰਦੇ ਕਿ ਉਸ ਅਵਸਥਾ ਵਿਚ ਪਹੁੰਚ ਗਏ ਹਾਂ, ਪਰ ਅਕਸਰ ਪਰਗਟ ਕਰ ਦੇਂਦੇ ਹਨ। ਜੋ ਲੋਕ ਪਰਗਟ ਕਰਦੇ ਹਨ ਉਨ੍ਹਾਂ ਨੂੰ ਬਾਹਲੀਆਂ ਔਕੜਾਂ ਝੱਲਣ ਦੇ ਇਮਤਿਹਾਨ ਪਾਸ ਕਰਨ ਦਾ ਚੰਗਾ ਅਵਸਰ ਮਿਲ ਜਾਂਦਾ ਹੈ, ਪਰ ਜੋ ਐਸਾ ਨਹੀਂ ਕਰਦੇ ਉਹ ਕਦੇ ਕਦੇ ਕੱਚੀ ਤਰੱਕੀ ਕਰ ਕੇ ਮੁਸੀਬਤ ਦੇ ਸਮੇਂ ਡੋਲ ਜਾਂਦੇ ਹਨ ਅਰ ਦਿਲ ਵਿਚ ਬੀਰਤਾ ਧਾਰਨ ਕਰਦੇ ਹੋਏ ਵੀ ਔਕੜ ਸਮੇਂ ਅਮਲਾਂ ਪੁਰ ਅਸਥਿਰ ਨਹੀਂ ਰਹਿੰਦੇ। ਸੋਨਾ ਸਾਫ ਤਦੇ ਹੀ ਹੁੰਦਾ ਹੈ ਜਦ ਸੁਨਿਆਰੇ ਦੇ ਭੱਠ ਵਿਚੋਂ ਸਾਫ ਹੋ ਕੇ ਨਿਕਲੇ, ਖਾਲੀ ਕੂਚੀ ਫੇਰ ਛੱਡਣ ਨਾਲ ਸਾਫ ਨਹੀਂ ਹੁੰਦਾ।

ਮਦਰਾਸੀ—ਸਿੰਘ ਪਦਵੀ ਤੋਂ ਗਿਰ ਕੇ ਕੀ ਜਗਿਆਸੂ ਸਿੱਖ ਵੀ ਨਹੀਂ ਰਹਿੰਦਾ ?

ਸਿੱਖ—ਨਹੀਂ, ਸਿਖੀ ਮਾਰਗ ਵਿਚ ਗਿਰਿਆਂ ਹੋਇਆਂ ਨੂੰ ਪਤਿਤ ਸੱਦਦੇ ਹਨ। ਜਿਕੁਰ ਅਕਾਸ਼ ਵਿਚ ਕੋਈ ਵਸਤੂ ਚੜ੍ਹਦੀ ਹੋਈ ਡਿਗਦੀ ਹੈ ਤਾਂ ਕੱਟੀ ਹੋਈ ਗੁੱਡੀ ਵਾਕਰ ਰਸਤੇ ਵਿਚ ਕੋਈ ਸਹਾਰਾ ਨਹੀਂ ਹੁੰਦਾ, ਸਗੋਂ ਜਿਉਂ ਜਿਉਂ ਹੇਠਾਂ ਆਉਂਦੀ ਹੈ ਡਿਗਣ ਦਾ ਵੇਗ ਵਧਦਾ ਜਾਂਦਾ ਹੈ। ਇਸੇ ਤਰ੍ਹਾਂ ਸਿਖੀ ਮਾਰਗ ਵਿਚੋਂ ਜਦ ਗਿਰਾਉ ਹੁੰਦਾ ਹੈ ਤਾਂ ਜਗਿਆਸੂ ਸੇਵਕ ਦੇ ਦਰਜੇ ਤੋਂ ਵੀ ਹੇਠਾਂ ਆਣ ਢਹਿੰਦਾ ਹੈ। ਅਰਥਾਤ ਸਿਖ ਗਿਰ ਕੇ ਸਿਖ ਅਤੇ ਸੇਵਕ ਨਹੀਂ ਰਹਿੰਦਾ। ਕਾਰਨ ਇਹ ਹੈ ਕਿ ਜਿਵੇਂ ਜਿਵੇਂ ਜਗਿਆਸੂ ਵਾਧਾ ਕਰਦਾ ਹੈ ਤਿਵੇਂ ਤਿਵੇਂ ਆਪਣੇ ਪਹਿਲੇ ਅਭਿਆਸ ਨੂੰ ਨਹੀਂ ਤਿਆਗਦਾ। ਸਿਖ ਸੇਵਾ ਨੂੰ ਨਹੀਂ ਤਿਆਗਦਾ ਤੇ ਸਿੰਘ ਸੇਵਾ ਤੇ ਗੁਰਬਾਣੀ ਦੇ ਅਭਿਆਸ ਨੂੰ ਨਹੀਂ ਛੱਡਦਾ।

ਇਸੇ ਤਰ੍ਹਾਂ ਗੁਰਮੁਖ ਸੇਵਾ, ਗੁਰਬਾਣੀ ਦਾ ਵਿਚਾਰ ਅਤੇ ਬੀਰਤਾ ਤੇ ਪ੍ਰੇਮ-ਭਰੀ ਲਿਵ ਨੂੰ ਨਹੀਂ ਛੱਡਦਾ। ਜਦ ਇਹ ਬਾਤਾਂ ਛੁੱਟ ਗਈਆਂ ਤਾਂ ਉਹ ਕਿਕੁਰ ਉਸ ਪੌੜੀ ਪੁਰ ਖੜਾ ਰਹਿ ਸਕਦਾ ਹੈ? ਜਦ ਸਿੰਘ ਵਿਚ ਹਉਮੈ ਆਈ ਤਾਂ ਖਾਲਸਾ-ਪਣ ਦੀ ਬੀਰਤਾ ਦਾ ਨਸ਼ਟ ਹੋ ਗਿਆ ਅਤੇ ਜਦ ਬੀਰਤਾ ਨਾ ਰਹੀ ਤਾਂ ਜਿਸ ਗੁਰਬਾਣੀ ਦੀ ਵੀਚਾਰ ਨੇ ਉਸ ਵਿਚ ਬੀਰਤਾ ਪੈਦਾ ਕੀਤੀ ਸੀ ਸੋ ਗੁਰਬਾਣੀ ਦਾ ਟਿਕਾਉ ਉਸ ਦੇ ਅੰਦਰ ਨਾ ਰਿਹਾ, ਜਦ ਗੁਰਬਾਣੀ ਦੀ ਵਿਚਾਰ ਨਾ ਰਹੀ ਤਾਂ ਉਹ ਸੇਵਾ ਕਰਨ ਦਾ ਸ਼ੌਕ ਛਡ ਦੇਵੇਗਾ? ਇਸ ਲਈ ਗਿਰਾਉ ਸਿਖੀ ਮਾਰਗ ਵਿਚ ਬਹੁਤ ਬੁਰੀ ਵਸਤੂ ਹੈ।

ਮਦਰਾਸੀ—ਕੀ ਗਿਰਾਉ ਸਦਾ ਪੂਰਾ ਹੁੰਦਾ ਹੈ ਯਾ ਘਟ ਵੀ ਹੁੰਦਾ ਹੈ?

ਸਿੱਖ—ਪਹਿਲੇ ਪਹਿਲੇ ਘਾਟਾ ਥੋੜਾ ਥੋੜਾ ਪੈਂਦਾ ਹੈ ਅੰਤ ਨੂੰ ਜੇ ਜਗਿਆਸੂ ਸਮੇਂ ਸਿਰ ਨਾ ਸਮਝੇ ਤਾਂ ਪੂਰਨ ਗਿਰਾਉ ਹੋ ਜਾਂਦਾ ਹੈ।

ਮਦਰਾਸੀ—ਥੋੜੇ ਅਤੇ ਪੂਰੇ ਗਿਰਾਉ ਦੀ ਕੀ ਨਿਸ਼ਾਨੀ ਹੈ?

ਸਿੱਖ—ਸੇਵਕ ਜੇ ਸੇਵਾ ਕਰਦਾ ਕਰਦਾ ਹੰਕਾਰ ਵਿਚ ਸੇਵਾ ਤੋਂ ਨੱਕ ਵਟਣ ਲਗੇ ਤਾਂ ਸਮਝੋ ਗਿਰਾਉ ਵਲ ਜਾ ਰਿਹਾ ਹੈ ਜੇ ਸੇਵਾ ਤੋਂ ਉੱਕਾ ਮੂੰਹ ਮੋੜ ਬੈਠੇ ਤਾਂ ਪੂਰਾ ਗਿਰਾਉ ਹੈ। ਇਸੇ ਤਰ੍ਹਾਂ ਸਿਖ ਜਦ ਗੁਰਬਾਣੀ ਤੋਂ ਅਵੇਸਲਾ ਹੋਣ ਲਗੇ ਤਾਂ ਸਮਝੋ ਗਿਰਾਉ ਵਲ ਤੁਰਨ ਲੱਗਾ ਹੈ ਅਤੇ ਜਦ ਬਾਣੀ ਦੇ ਵਿਚਾਰ ਤੋਂ ਉੱਕਾ ਮੂੰਹ ਮੋੜ ਲਵੇ ਤਾਂ ਪੂਰਾ ਗਿਰਾਉ ਹੈ। ਸਿੰਘ ਅਥਵਾ ਖਾਲਸਾ ਅੰਮ੍ਰਿਤ ਛਕਣ ਵਲੇ ਜੋ ਜੋ ਇਕਰਾਰ ਕਰਦਾ ਹੈ, ਉਨ੍ਹਾਂ ਤੋਂ ਜਦ ਢਿੱਲਾ ਪੈਣ ਲਗੇ ਤਾਂ ਗਿਰਾਉ ਵਲ ਜਾਣ ਲੱਗਦਾ ਹੈ ਪਰ ਜਦ ਉੱਕਾ

ਹੀ ਉਨ੍ਹਾਂ ਇਕਰਾਰਾਂ ਤੋਂ ਵਿਰੁੱਧ ਤੁਰ ਪਵੇ ਤਾਂ ਪੂਰਾ ਗਿਰਾਉ ਵਲ ਚਲਾ ਗਿਆ ਸਮਝੋ।

ਮਦਰਾਸੀ—ਕੀ ਇਨ੍ਹਾਂ ਚਾਰੇ ਹੀ ਮੰਜ਼ਲਾਂ ਪਰ ਇਕਰਾਰ ਕਰਨੇ ਪੈਂਦੇ ਹਨ ?

ਸਿੱਖ—ਪਹਿਲੀਆਂ ਦੋਨੋਂ ਅਵਸਥਾਂ ਪੁਰ ਅਮਲੀ ਜ਼ਿੰਦਗੀ ਕਰ ਕੇ ਦਸਣੀ ਪੈਂਦੀ ਹੈ ਜ਼ਬਾਨੀ ਇਕਰਾਰ ਨਹੀਂ ਕਰਨੇ ਪੈਂਦੇ, ਪਰ ਤੀਜੀ ਅਵਸਥਾ ਵਿਚ ਦਾਖ਼ਲ ਹੋਣ ਸਮੇਂ ਸੰਗਤ ਦੇ ਸਾਹਮਣੇ ਆਪਣੀਆਂ ਜ਼ਿਮੇਵਾਰੀਆਂ ਨੂੰ ਭਲੀ ਪਰਕਾਰ ਪਰਗਟ ਕਰਨਾ ਪੈਂਦਾ ਹੈ। ਚੌਥੀ ਅਵਸਥਾ ਦੀਆਂ ਜ਼ਿਮੇਵਾਰੀਆਂ ਪਰਗਟ ਕਰਨ ਦੀ ਲੋੜ ਨਹੀਂ।

ਮਦਰਾਸੀ—ਇਸ ਦਾ ਕੀ ਕਾਰਨ ਹੈ ?

ਸਿੱਖ—ਸੇਵਕ ਤੇ ਸਿੱਖ ਭਾਵੇਂ ਪਰਉਪਕਾਰ ਕਰਦੇ ਹਨ ਪਰ ਇਸ ਵਿਚ ਕਿਸੇ ਦੂਜੇ ਦਾ ਦਾਅਵਾ ਨਹੀਂ ਕਿ ਜ਼ਰੂਰ ਉਨ੍ਹਾਂ ਤੋਂ ਪਰਉਪਕਾਰ ਦੀ ਇੱਛਾ ਰਖੇ, ਸਗੋਂ ਸੇਵਕੀ ਅਤੇ ਸਿੱਖੀ ਦੇ ਦਰਜੇ ਜਗਿਆਸੂ ਨੂੰ ਆਪਣੇ ਉਪਰ ਹੀ ਉਪਕਾਰ ਕਰਵਾਂਦੇ ਹਨ ਅਰਥਾਤ ਉਨ੍ਹਾਂ ਦਾ ਵਾਧਾ ਉਨ੍ਹਾਂ ਦੇ ਆਪਣੇ ਵਾਸਤੇ ਹੀ ਲਾਭਦਾਇਕ ਹੈ। ਪਰ ਜਦ ਜਗਿਆਸੂ ਤੀਜੇ ਦਰਜੇ ਪਰ ਪਹੁੰਚਦਾ ਹੈ ਤਾਂ ਉਹ ਆਪਣੇ ਆਪ ਨੂੰ ਲਾਇਕ ਬਣਾਈ ਰਖਣ ਤੋਂ ਸਿਵਾ ਆਪਣੇ ਗੁਆਂਢੀਆਂ, ਨਗਰ ਵਾਸੀਆਂ, ਦੇਸ਼ ਵਾਸੀਆਂ, ਸਗੋਂ ਸਾਰੇ ਮਨੁੱਖ-ਮਾਤਰ ਪੁਰ ਪਰਉਪਕਾਰ ਤੇ ਸੇਵਾ ਕਰਨ ਦੀ ਜ਼ਿਮੇਵਾਰੀ ਆਪਣੇ ਉਪਰ ਲੈਂਦਾ ਹੈ ਜਿਸ ਕਰਕੇ ਉਸ ਨੂੰ ਇਸ ਸੇਵਾ ਦਾ ਪ੍ਰੱਣ ਸੰਗਤ ਦੇ ਸਾਹਮਣੇ ਕਰਨਾ ਪੈਂਦਾ ਹੈ। ਜੇ ਸੰਗਤ ਉਸ ਨੂੰ ਇਸ ਯੋਗ ਨਹੀਂ ਸਮਝਦੀ ਤਾਂ ਸੰਗਤ ਨੂੰ

ਵਸੀਕਾਰ ਹੈ ਕਿ ਉਸ ਤੋਂ ਐਸੇ ਪ੍ਰੱਣ ਲੈਣ ਦਾ ਸੰਸਕਾਰ ਜੋ ਅੰਮ੍ਰਿਤ ਛਕਾਉਣ ਦਾ ਹੈ ਸੋ ਨਾ ਕਰਾਵੇ ਅਤੇ ਉਸ ਦਾ ਤੀਸਰੀ ਪਦਵੀ ਪਰ ਵਾਧਾ ਕਰਨਾ ਸਵੀਕਾਰ ਨਾ ਕਰੇ। ਚੌਥੀ ਪਦਵੀ ਵਾਸਤੇ ਇਕਰਾਰਾਂ ਦੀ ਲੋੜ ਨਹੀਂ, ਕਿਉਂਕਿ ਤੀਸਰੀ ਅਵਸਥਾ ਵਿਚ ਦਾਖ਼ਲ ਹੋਣ ਸਮੇਂ ਜੋ ਪ੍ਰੱਣ ਕੀਤੇ ਜਾਂਦੇ ਹਨ ਉਨ੍ਹਾਂ ਦੀ ਹੀ ਪੂਰਨ ਦ੍ਰਿੜ੍ਹਤਾ ਹੋ ਜਾਂਦੀ ਹੈ। ਵਾਕ ਹੈ:–

"ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥"

ਐਸੀ ਹਾਲਤ ਵਿਚ ਪਰਉਪਕਾਰ ਸੁਤੇ ਸਿਧ ਹੀ ਪਏ ਹੁੰਦੇ ਹਨ। ਗੁਰਮੁਖ ਕਿਸੇ ਖ਼ਾਸ ਇਰਾਦੇ ਨਾਲ ਨਹੀਂ ਕਰਦਾ ਤਾਂ ਤੇ ਇਸ ਚੌਥੀ ਅਵਸਥਾ ਵਿਚ ਗਿਰਾਉ ਨਹੀਂ ਹੁੰਦਾ। ਜਗਿਆਸੂ ਪੂਰਨਤਾ ਵਿਚ ਪਹੁੰਚ ਕੇ ਹਰੀ ਰੂਪ ਹੋ ਜਾਂਦਾ ਹੈ।

ਮਦਰਾਸੀ–(ਘੜੀ ਕੱਢ ਕੇ ਤੇ ਤਕ ਕੇ) ਸੱਜਣ ਜੀ! ਹੁਣ ਮੈਂ ਇਕ ਇਕਰਾਰ ਕੀਤੇ ਟਿਕਾਣੇ ਤੇ ਅੱਪੜਨਾ ਹੈ ਇਸ ਲਈ ਖਿਮਾਂ ਕਰਨਾ, ਆਪ ਦੀ ਕ੍ਰਿਪਾਲਤਾ ਦੇ ਵਧੀਕ ਲਾਭ ਨੂੰ ਫਿਰ ਕਿਸੇ ਵਕਤ ਤੇ ਰੱਖਦਾ ਹਾਂ। ਭਾਵੇਂ ਮਜ਼ਹਬ ਦੀ ਫਿਲਾਸਫੀ ਤੇ ਅਭਿਆਸ ਤੇ ਆਦਰਸ਼ ਦਾ ਹਾਲ ਮੈਂ ਸਮਝ ਲੀਤਾ ਹੈ ਪਰ ਮਜ਼ਹਬ ਵਿਚ ਫਿਲਾਸਫੀ ਤੋਂ ਵਖਰਾ ਜਿਸ ਤਰ੍ਹਾਂ ਉਤਸ਼ਾਹ, ਭਰੋਸਾ, ਕਰਨੀ ਯਾ ਇਉਂ ਕਹੋ ਕਿ "ਜੀਵਨ" ਜ਼ਰੂਰੀ ਹੁੰਦਾ ਹੈ, ਉਸੇ ਤਰ੍ਹਾਂ ਕੋਈ ਮਜ਼ਹਬ ਆਪਣੇ ਚਿੰਨ੍ਹਾਂ ਤੋਂ ਖਾਲੀ ਨਹੀਂ। ਇਹ ਚਿੰਨ੍ਹ ਕਦੀ ਰਸਮੀ ਕਦੀ ਸਾਰਥਕ, ਕਦੀ ਉੱਚ ਆਦਰਸ਼ੀ ਹੁੰਦੇ ਹਨ ਅਤੇ ਜੋ ਲੋਕ ਇਨ੍ਹਾਂ ਚਿੰਨ੍ਹਾਂ ਤੋਂ ਨਿਕਲੇ ਹਨ ਉਹ ਬੀ ਆਕਾਰ ਵਾਲੇ ਸੰਸਾਰ ਵਿਚ ਹੋਣ ਕਰ ਕੇ ਕਿਸੇ ਨਾ ਕਿਸੇ ਸੂਰਤ ਸ਼ਕਲ ਯਾ ਚਿੰਨ੍ਹ ਨਾਲ ਚਿੰਨ੍ਹਤ ਹੁੰਦੇ ਹਨ। ਜਦ ਸਾਰੀ ਸੂਰਤ ਨੂੰ ਛਡੋ ਤਾਂ

ਛੱਡਿਆਂ ਹੋਇਆਂ ਦੀ ਸੰਗਿਆ ਤੋਂ ਰਹਿਤ ਤਾਂ ਹੋ ਜਾਂਦਾ ਹੈ ਪਰ ਉਹ ਦਸ਼ਾ ਭੀ ਇਕ ਆਕਾਰ ਵਾਲੀ ਹੁੰਦੀ ਹੈ ਅਤੇ ਚਿੰਨ੍ਹਤ ਹੋ ਜਾਂਦੀ ਹੈ । ਇਸ ਪ੍ਰਕਾਰ ਕੁਦਰਤੀ ਯਾ ਬਣਾਏ ਯਾ ਬਣ ਗਏ ਯਾ ਭਾਵਾਂ ਵਾਲੇ ਆਪ ਦੇ ਚਿੰਨ੍ਹ ਬੀ ਹੋਣੇ ਹਨ, ਕੀ ਇਸ ਵਿਸ਼ੇ ਤੇ ਮੈਂ ਆਪ ਦਾ ਅਮੋਲਕ ਸਮਾਂ ਇਸ ਸ਼ਹਿਰ ਤੋਂ ਜਾਣ ਤੋਂ ਪਹਿਲਾਂ ਫੇਰ ਕਿਸੇ ਸਮੇਂ ਲੈ ਸਕਾਂਗਾ ?

ਸਿੱਖ—ਬੜੀ ਖੁਸ਼ੀ ਨਾਲ, ਮੈਂ ਆਪ ਨੂੰ ਦੱਸਾਂਗਾ ਕਿ ਪ੍ਰੇਮ, ਭਗਤੀ ਤੇ ਗਿਆਨ ਵਾਲੇ ਇਸ ਧਰਮ ਨੇ ਇਸ ਵਿਸ਼ੇ ਵਿਚ ਬੀ ਕਿਸ ਖੂਬੀ ਨਾਲ ਆਪਣਾ ਆਦਰਸ਼ ਉੱਚਾ ਕਾਇਮ ਕੀਤਾ ਹੈ। ਅਤੇ ਕੁਦਰਤ ਦੀ ਰਜ਼ਾ ਪਰ ਆਸ਼ਾ ਤੇ ਰੂਹਾਨੀ ਲਾਭ ਗੁੰਦ ਕੇ ਰਸ ਭਰਿਆ, ਸੁਖ ਭਰਿਆ ਤੇ ਸਿਖਿਆ ਭਰਿਆ ਕੰਮ ਕੀਤਾ ਹੈ।

ਮਦਰਾਸੀ—ਬੇਸ਼ਕ ! ਆਪ ਦੇ ਉਚੇ ਆਦਰਸ਼ ਤੇ ਸਾਈਂ ਦੀ ਰਜ਼ਾ ਪਰ ਟਿਕਣ ਵਾਲੇ ਉਚੇ ਤੋਂ ਉਚੇ ਗਿਆਨ ਤੋਂ ਐਸੀ ਹੀ ਆਸ ਹੈ, ਪਰ ਮਿਤਰ ਜੀ! ਮੈਂ ਅਜ ਬੜਾ ਅਚਰਜ ਅਰ ਅਨੰਦਤ ਹੋ ਰਿਹਾ ਹਾਂ। ਮੈਨੂੰ ਪਤਾ ਨਹੀਂ ਸੀ ਕਿ ਤੁਹਾਡੀ ਬੀਰਤਾ ਦੀ ਕੀਰਤੀ ਦੇ ਮਗਰ ਤੁਹਾਡਾ ਐਡਾ ਉੱਚਾ ਧਰਮ ਹੈ। ਮੇਰੇ ਲਈ ਇਹ ਨਵੀਨ ਗਿਆਨ ਹੈ ਕਿ ਤੁਸੀਂ ਰੂਹਾਨੀ ਵਿਦਿਆ ਵਿਚ ਇਤਨੇ ਪ੍ਰਬੀਨ ਹੋ । ਜੋ ਕੁਛ ਪਰਦੇਸ ਬੈਠੇ ਅਸੀਂ ਆਪ ਦੀ ਬਾਬਤ ਜਾਣਦੇ ਹਾਂ ਉਹ ਇਹ ਹੈ ਕਿ ਤੁਸੀਂ ਇਕ ਬਹਾਦਰ ਜੰਗਜੂ ਕੌਮ ਹੋ ਅਤੇ ਬੜੇ ਦੇਸ਼-ਭਗਤ ਲੋਕ ਹੋ, ਜੋ ਬੜੇ ਬੜੇ ਕਠਨ ਜੰਗ ਦੇ ਮੈਦਾਨਾਂ ਵਿਚ ਜਾ ਕੇ ਲੜਦੇ ਤੇ ਬੀਰਤਾ ਨਾਲ ਦੇਸ਼-ਭਗਤੀ ਨਿਬਾਹੁੰਦੇ ਹੋ। ਅਸੀਂ ਲੋਕ ਇਹ ਨਹੀਂ ਜਾਣਦੇ ਕਿ ਤੁਸੀਂ ਪਰਮੇਸ਼ਰ ਤੇ

ਉਸ ਦੀ ਕੁਦਰਤ ਦੇ ਭੇਤਾਂ ਦੇ ਡੂੰਘੇ ਜਾਣੂੰ, ਉਸ ਦੇ ਪਿਆਰ ਦੇ ਭਿੱਜੇ ਹੋਏ ਰਸੀਏ ਤੇ ਆਰਫ਼ ਲੋਕ ਭੀ ਹੋ, ਜਿਨ੍ਹਾਂ ਦੇ ਪਾਸ ਸਾਈਂ ਦੇ ਬ੍ਰਹਮ ਗਿਆਨ ਦਾ ਭੰਡਾਰ ਭਰਿਆ ਪਿਆ ਹੈ।

ਸਿੱਖ—ਆਪ ਦੀ ਇਸ ਕੀਰਤੀ ਕਰਨੇ ਦਾ ਮੈਂ ਧੰਨਵਾਦ ਕਰਦਾ ਹਾਂ। ਸਮਾਂ ਨਹੀਂ ਮਿਲਿਆ, ਨਹੀਂ ਤਾਂ ਮੈਂ ਆਪ ਨੂੰ ਆਪਣੇ ਕਈ ਗੁਰਮੁਖਾਂ ਦੇ ਦਰਸ਼ਨ ਕਰਾਂਦਾ ਤੇ ਅਮਲੀ, ਰੂਹਾਨੀ ਤੇ ਕੁਰਬਾਨੀ ਵਾਲੇ ਜੀਵਨ ਦਸਦਾ। ਜੋ ਕੁਝ ਆਪ ਨੇ ਸਿੱਖਾਂ ਦੀ ਬੀਰਤਾ ਅਤੇ ਦੇਸ਼-ਭਗਤੀ ਬਾਬਤ ਕਿਹਾ ਹੈ, ਉਹ ਪਾਸਾ ਸਾਡਾ ਪਰਸਿੱਧ ਹੈ, ਕਿਉਂਕਿ ਸਿੱਖ ਇਸ ਦੇਸ਼ ਦੇ ਵਾਸੀ ਹਨ ਅਤੇ ਦੇਸ਼-ਭਗਤ ਹਨ। ਇਹ ਗੱਲ ਕੇਵਲ ਬੁਲ੍ਹਾਂ ਤੇ ਨਹੀਂ, ਸਿਖ ਲੋਕ ਅਮਲੀ ਤੌਰ ਤੇ ਜੰਗ ਦੇ ਮੈਦਾਨ ਵਿਚ ਕਰਤਵ ਨਾਲ ਆਪਣੀ ਦੇਸ਼-ਭਗਤੀ ਦਾ ਸਬੂਤ ਦੇਂਦੇ ਹਨ। ਕਿਉਂਕਿ ਇਹ ਕਾਰਨਾਮੇ ਅਖਬਾਰਾਂ ਵਿਚ ਛਪ ਜਾਂਦੇ ਹਨ, ਸੋ ਸਾਰੇ ਲੋਕਾਂ ਨੂੰ ਪਤਾ ਲਗ ਜਾਂਦਾ ਹੈ ਅਤੇ ਸਿਖਾਂ ਦੀ ਬੀਰਤਾ ਤੇ ਦੇਸ਼-ਭਗਤੀ ਦੀ ਕੀਰਤੀ ਕਿਸੇ ਤੋਂ ਗੁੱਝੀ ਨਹੀਂ ਰਹਿੰਦੀ।

ਪਰ ਸਿਖ ਧਰਮ ਦੀ ਰੂਹਾਨੀਅਤ ਤੇ ਧਾਰਮਿਕ ਤਾਲੀਮ ਦਾ ਸਾਹਿਤ ਅਜੇ ਦੂਸਰੀਆਂ ਬੋਲੀਆਂ ਵਿਚ ਤਰਜਮਾ ਹੋ ਕੇ ਪਰਚਾਰ ਵਿਚ ਘਟ ਆਇਆ ਹੈ ਇਸ ਕਰ ਕੇ ਬਾਹਰ ਦੇ ਲੋਕਾਂ ਨੂੰ ਪਤਾ ਨਹੀਂ ਹੈ। ਹੁਣ ਇਸ ਗੱਲ ਦਾ ਉਦਮ ਹੋ ਰਿਹਾ ਹੈ ਅਤੇ ਸਿਖ ਧਰਮ ਬਾਬਤ ਹਾਲਾਤ ਛਪ ਰਹੇ ਹਨ।

ਮਦਰਾਸੀ—ਬੇਸ਼ਕ ! ਪਰ ਆਪ ਦੀ ਜਿੰਨੀ ਵਾਕਫੀ ਭੀ ਬਾਹਰ ਦੇ ਲੋਕਾਂ

ਨੂੰ ਹੈ, ਉਹ ਬੜੀ ਕੀਰਤੀ ਵਾਲੀ ਹੈ ਅਤੇ ਆਪ ਨੂੰ ਉਸ ਦਾ ਜਾਇਜ਼ ਫ਼ਖ਼ਰ ਹੈ।

ਸਿੱਖ–ਮੈਂ ਆਪ ਦੇ ਇਨ੍ਹਾਂ ਵਿਚਾਰਾਂ ਦਾ ਧੰਨਵਾਦੀ ਹਾਂ।

ਮਦਰਾਸੀ–ਮੈਂ ਆਪ ਦੀ ਕ੍ਰਿਪਾਲ਼ਤਾ ਦਾ ਧੰਨਵਾਦੀ ਹਾਂ, (ਉਠ ਕੇ) ਲਓ ਹੁਣ ਫੇਰ ਵਿਦਾ।

ਸਿੱਖ–ਸਤਿ ਬਚਨ !

ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ॥

॥ ਇਤਿ ॥



# ਅਮੋਲਕ ਪੁਸਤਕਾਂ

ਜੋ ਬੜੀ ਮਿਹਨਤ ਨਾਲ ਪੰਥਕ ਵਿਦਵਾਨਾਂ ਪਾਸੋਂ ਲਿਖਵਾ ਕੇ ਪਰਕਾਸ਼ਤ ਕੀਤੀਆਂ ਗਈਆਂ ਹਨ । ਇਨ੍ਹਾਂ ਪੁਸਤਕਾਂ ਦਾ ਮੋਖ ਸਿੱਖੀ ਪਰਚਾਰ ਹਿਤ "ਨਾ ਨਫਾ ਨਾ ਨੁਕਸਾਨ" ਦੇ ਅਧਾਰ ਤੇ, ਲਾਗਤ ਦੇ ਭਾਅ, ਹੀ ਰੱਖਿਆ ਗਿਆ ਹੈ ।

| | ਰੁ: ਨ: ਪੈਸੇ |
|---|---|
| ਪੰਚ (ਪੰਜਾਬੀ) | ੦–੨੫ |
| ਗੁਰਮਤ ਸੰਗੀਤ | ੫–੦੦ |
| ਗੁਰਮਤ ਪ੍ਰਕਾਸ਼ (ਸੰਸਕਾਰ ਵਿਧੀ) | ੦–੫੦ |
| ਕੁਝ ਅਭੁੱਲ ਯਾਦਾਂ | ੧–੦੦ |
| ੧੯੪੭ ਦੇ ਅੱਤਿਆਚਾਰ | ੦–੭੫ |
| The Pancha | 0–30 |
| The Sikhs, their faith & Philosophy | 0–40 |
| Something about Sikhism | 1–50 |
| A peep into Sikhism | 0–20 |
| Guru Nanak's Rabab | 0–20 |

ਮਿਲਣ ਦਾ ਪਤਾ:–

## ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ

ਗੁਰਸੇਵਕ ਪ੍ਰਿੰਟਿੰਗ ਪ੍ਰੈਸ (ਸੰ: ਖਾ: ਯਤੀਮਖਾਨਾ) ਜੀ. ਟੀ. ਰੋਡ, ਅੰਮ੍ਰਿਤਸਰ ਵਿਚ ਸਰਦਾਰ ਸੰਤ ਸਿੰਘ ਜੀ ਪ੍ਰਿੰਟਰ ਦੇ ਪਰਬੰਧ ਹੇਠ ਛਪੀ ।